ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੫ ਮਾਘ-ਫੱਗਣ ਸੰਮਤ ਨਾਨਕਸ਼ਾਹੀ ੫੫੩ ਫਰਵਰੀ 2022 ਅੰਕ : ੧੧
Vol. : 65 February 2022 Issue : 11

## ਸਾਕਾ ਸ੍ਰੀ ਨਨਕਾਣਾ ਸਾਹਿਬ ਦਾ ਦ੍ਰਿਸ਼

ਕਾਕਾ ਦਰਬਾਰਾ ਸਿੰਘ ਨੂੰ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਸਮੇਂ ਅੱਗ ਦੇ ਭਾਂਬੜ ਵਿਚ ਸੁੱਟ ਕੇ ਸ਼ਹੀਦ ਕੀਤੇ ਜਾਣ ਦਾ ਦ੍ਰਿਸ਼।

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਸੰਮਤ ਨਾਨਕਸ਼ਾਹੀ ੫੫੩ ਫਰਵਰੀ 2022

ਜਿਲਦ ੬੫ (Vol. 65) ਅੰਕ ੧੧ (Issue 11)

ਮੁੱਖ ਸੰਪਾਦਕ
ਸਿਮਰਜੀਤ ਸਿੰਘ

ਸੰਪਾਦਕ
ਸਤਵਿੰਦਰ ਸਿੰਘ

ਸਹਾਇਕ ਸੰਪਾਦਕ
ਬਿਕਰਮਜੀਤ ਸਿੰਘ


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥*
*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਂਝ ਦੇ ਬਾਰਹ ਮਾਹਾ ਵਿਚ ਇਸ ਪਦੇ ਰਾਹੀਂ ਫੱਗਣ ਮਹੀਨੇ ਦੀ ਰੁੱਤ ਅਤੇ ਮਾਹੌਲ ਦੇ ਪ੍ਰਥਾਏ ਜੀਵ-ਇਸਤਰੀ ਨੂੰ ਪਰਮਾਤਮਾ ਦੇ ਨਾਮ-ਰੰਗ 'ਚ ਰੰਗੇ ਜਾਣ ਦਾ ਅਧਿਆਤਮਿਕ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਫੱਗਣ ਮਹੀਨੇ ਵਿਚ ਜਿਹੜੀ ਜੀਵ-ਇਸਤਰੀ ਦੇ ਸਾਹਮਣੇ ਪਰਮਾਤਮਾ ਰੂਪੀ ਪ੍ਰੀਤਮ ਪਿਆਰਾ ਪ੍ਰਤੱਖ ਹੋ ਜਾਂਦਾ ਹੈ, ਉਸ ਨੂੰ ਅਨੰਦ ਹੀ ਅਨੰਦ ਅਨੁਭਵ ਹੁੰਦਾ ਹੈ। ਸੰਤ ਭਾਵ ਪਰਮਾਤਮਾ ਨਾਲ ਇੱਕਮਿੱਕ ਹੋ ਚੁੱਕੇ ਗੁਰਮੁਖ-ਜਨ ਅਰਥਾਤ ਸਤਿਗੁਰੂ ਪਰਮਾਤਮਾ ਦਾ ਮਿਲਾਪ ਕਰਾਉਣ 'ਚ ਮਿਹਰ ਦ੍ਰਿਸ਼ਟੀ ਕਰ ਕੇ ਸਹਾਇਕ ਸਿੱਧ ਹੁੰਦੇ ਹਨ। ਪ੍ਰੀਤਮ ਪਿਆਰਾ ਮਿਲ ਜਾਣ ਕਰਕੇ ਜੀਵ-ਇਸਤਰੀ ਦਾ ਦਿਲ ਸੁੰਦਰ ਸੇਜਾ ਬਣ

ਜਾਂਦਾ ਹੈ। ਉਸ ਦੇ ਹਿਰਦੇ 'ਚ ਸਾਰੇ ਸੁੱਖ ਹਾਸਲ ਹੁੰਦੇ ਹਨ। ਹੁਣ ਦੁੱਖਾਂ ਦੀ ਕੋਈ ਥਾਂ ਹੀ ਨਹੀਂ ਰਹਿ ਜਾਂਦੀ। ਖ਼ੁਸ਼ਕਿਸਮਤ ਜੀਵ-ਇਸਤਰੀ ਦੀ ਖਾਹਿਸ਼ ਪੂਰੀ ਹੋ ਜਾਂਦੀ ਹੈ; ਉਸ ਨੂੰ ਪਰਮਾਤਮਾ ਰੂਪੀ ਰਾਜਾ ਪਤੀ ਜੁ ਮਿਲ ਗਿਆ। ਉਹ ਸਤਿਸੰਗੀ ਸਹੇਲੀਆਂ ਨਾਲ ਖੁਸ਼ੀ ਦੇ ਗੀਤ ਗਾਉਂਦੀ ਹੈ। ਉਹ ਪਰਮਾਤਮਾ ਦੀ ਸੱਚੀ ਉਸਤਤੀ ਦਾ ਅਲਾਪ ਕਰਦੀ ਹੈ। ਉਸ ਨੂੰ ਪਰਮਾਤਮਾ ਵਰਗਾ ਹੋਰ ਕੋਈ ਦਿੱਸਦਾ ਹੀ ਨਹੀਂ। ਕੋਈ ਦੂਸਰਾ ਪਰਮਾਤਮਾ ਤੁਲ ਨਜ਼ਰ ਨਹੀਂ ਆਉਂਦਾ। ਵੱਡੇ ਭਾਗਾਂਵਾਲੀ ਜੀਵ-ਇਸਤਰੀ ਦਾ ਇਹ ਲੋਕ ਅਤੇ ਪਰਲੋਕ ਉਸ ਪਿਆਰੇ ਪ੍ਰਭੂ ਨੇ ਸੁਆਰ ਦਿੱਤਾ ਹੈ। ਉਸ ਨੂੰ ਸਦੀਵੀ ਥਾਂ-ਟਿਕਾਣਾ ਪ੍ਰਦਾਨ ਕਰ ਦਿੱਤਾ ਹੈ। ਉਸ ਨੇ ਐਸੀ ਜੀਵ-ਇਸਤਰੀ ਦਾ ਸੰਸਾਰ ਤੋਂ ਪਾਰ-ਉਤਾਰਾ ਕਰ ਦਿੱਤਾ ਭਾਵ ਉਸ ਦੇ ਸਭ ਸੰਸਾਰਕ ਸੰਸੇ ਅਤੇ ਦੁੱਖੜੇ ਖ਼ਤਮ ਹੋ ਗਏ। ਉਹ ਵਾਰ-ਵਾਰ ਜਨਮ ਨਹੀਂ ਲੈਂਦੀ।

ਗੁਰੂ ਜੀ ਕਥਨ ਕਰਦੇ ਹਨ ਕਿ ਭਾਵੇਂ ਮਨੁੱਖ ਦੀ ਇਕ ਹੀ ਜੀਭ ਹੈ ਅਤੇ ਉਸ ਪਰਮਾਤਮਾ ਦੇ ਗੁਣ ਅਨੇਕਾਂ ਹਨ ਪਰੰਤੂ ਇਸ ਨਾਲ ਪਰਮਾਤਮਾ ਦੇ ਗੁਣਾਂ ਦਾ ਹੀ ਗਾਇਨ ਕਰਨਾ ਹੈ। ਹੇ ਨਾਨਕ! ਮਨੁੱਖ ਨੂੰ ਅਧਿਆਤਮਿਕ ਓਟ ਤੱਕਦਿਆਂ ਪਰਮਾਤਮਾ ਦੀ ਚਰਨ-ਸ਼ਰਨ 'ਚ ਆ ਕੇ ਪਾਰ ਉਤਾਰਾ ਮਿਲਦਾ ਹੈ। ਫੱਗਣ ਦੀ ਠੰਡ ਮੁੱਕ ਜਾਣ ਵਾਲੇ ਮਹੀਨੇ ਵਿਚ ਵੱਡੇ ਭਾਗਾਂ ਵਾਲੀ ਜੀਵ-ਇਸਤਰੀ (ਬਾਹਰੀ ਸੰਸਾਰਕ ਰੰਗਾਂ ਨਾਲ ਹੋਲੀ ਖੇਡਣ ਦੀ ਥਾਂ) ਸਦਾ ਪ੍ਰਭੂ ਦੀ ਸਿਫਤ-ਸਾਲਾਹ ਦਾ ਰਸਤਾ ਗੁਰੂ-ਗਿਆਨ ਦੀ ਸੇਧ ਵਿਚ ਅਪਣਾਉਂਦੀ ਹੈ, ਜਿਸ ਪ੍ਰਭੂ ਨੂੰ ਰੰਚਕ-ਮਾਤਰ ਵੀ ਕੋਈ ਲਾਲਚ ਨਹੀਂ। ਅਰਥਾਤ ਸੰਸਾਰ ਸਾਗਰ ਤੋਂ ਪਾਰ-ਉਤਾਰਾ ਸੱਚਾ ਗੁਰੂ ਹੀ ਕਰਵਾ ਸਕਦਾ ਹੈ ਤੇ ਪਰਮਾਤਮਾ ਨਾਲ ਮਿਲਾ ਸਕਦਾ ਹੈ।

ਬਾਰਹ ਮਾਹਾ ਦੇ ਅੰਤਮ ਪਦੇ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਵੀ ਕਿਸੇ ਇਨਸਾਨ ਨੇ ਪਰਮਾਤਮਾ ਦੇ ਸੱਚੇ ਨਾਮ ਨੂੰ ਯਾਦ ਕੀਤਾ ਉਸੇ ਦੇ ਹੀ ਕੰਮ ਪੂਰੇ ਹੋਏ। ਜਿਸ ਕਿਸੇ ਨੇ ਪੂਰਨ ਗੁਰੂ ਨੂੰ ਚਿਤਵਿਆ ਹੈ, ਉਹ ਪ੍ਰਭੂ-ਦਰਬਾਰ 'ਚ ਸਹੀ-ਸੱਚਾ ਸਿੱਧ ਹੁੰਦਾ ਹੈ। ਪਰਮਾਤਮਾ ਦੇ ਚਰਨ-ਕਮਲਾਂ ਰੂਪੀ ਸਾਰੇ ਸੁਖਾਂ ਦਾ ਖ਼ਜ਼ਾਨਾ ਉਸ ਦੇ ਪਾਸ ਹੁੰਦਾ ਹੈ ਜਿਸ ਕਰਕੇ ਉਹ ਡਰ ਦਾ ਸਮੁੰਦਰ ਤਰ ਜਾਂਦਾ ਹੈ, ਜੋ ਤਰਨਾ ਬੜਾ ਕਠਿਨ ਹੈ। ਅਜਿਹੇ ਮਨੁੱਖਾਂ ਨੇ ਪਿਆਰ-ਭਗਤੀ ਪਾ ਲਈ ਹੁੰਦੀ ਹੈ। ਉਹ ਸੰਸਾਰਕ ਵਿਕਾਰਾਂ ਦੀ ਜ਼ਹਿਰ ਖਾਣਾ ਨਹੀਂ ਸਵੀਕਾਰਦੇ।

ਗੁਰੂ ਜੀ ਕਥਨ ਕਰਦੇ ਹਨ ਕਿ ਵਡਭਾਗੀ ਮਨੁੱਖਾਂ ਤੋਂ ਝੂਠ ਦੂਰ ਦੌੜ ਜਾਂਦਾ ਹੈ। ਉਹ ਮੁਕੰਮਲ ਤੌਰ 'ਤੇ ਸੱਚ 'ਚ ਭਰਪੂਰ ਹੁੰਦੇ ਹਨ। ਉਹ ਕੇਵਲ ਇਕ ਪਰਮਾਤਮਾ ਨੂੰ ਹੀ ਮਨ-ਚਿੱਤ 'ਚ ਰੱਖ ਕੇ ਸਿਮਰਦੇ ਹਨ। ਜਿਸ ਮਨੁੱਖ ਉੱਪਰ ਉਸ ਸੱਚੇ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਉਸ ਲਈ ਉਸ ਦੇ ਜੀਵਨ-ਕਾਲ ਦੇ ਸਾਰੇ ਮਹੀਨੇ, ਸਾਰੇ ਦਿਨ, ਮਹੂਰਤ ਸ਼ੁਭ ਜਾਂ ਚੰਗੇ ਹਨ। ਹੇ ਨਾਨਕ ! ਮੈਂ ਵੀ ਉਸ ਪਰਮਾਤਮਾ ਦਾ ਦਰਸ਼ਨ ਰੂਪੀ ਦਾਨ ਮੰਗਦਾ ਹਾਂ। ਹੇ ਪਰਮਾਤਮਾ! ਆਪ ਜੀ ਮੇਰੇ ਉੱਪਰ ਵੀ ਕਿਰਪਾ ਕਰੋ, ਮੈਨੂੰ ਆਪਣੇ ਦਰਸ਼ਨ ਬਖ਼ਸ਼ ਕੇ ਨਿਵਾਜੋ! ■

ਸੰਪਾਦਕੀ...

# ਘੱਲੂਘਾਰਿਆਂ ਅਤੇ ਮੋਰਚਿਆਂ ਦਾ ਸੰਘਰਸ਼ਮਈ ਇਤਿਹਾਸ

*ਉਂਵ ਤਾਂ ਸੰਸਾਰ ਵਿਚ ਲੱਗਭਗ ਹਰੇਕ ਕੌਮ ਨੂੰ ਸੰਘਰਸ਼ ਕਰਨਾ ਹੀ ਪੈਂਦਾ ਰਿਹਾ ਹੈ, ਪਰ ਕੁਝ ਕੁ ਕੌਮਾਂ ਐਸੀਆਂ ਹਨ ਜਿਨ੍ਹਾਂ ਦਾ ਸੰਘਰਸ਼ ਨਾਲ ਸਦੀਵੀ ਤੇ ਅਨਿੱਖੜਵਾਂ ਸੰਬੰਧ ਰਿਹਾ ਹੈ। ਸਿੱਖ-ਪੰਥ ਨੂੰ ਸੰਸਾਰ ਦੀਆਂ ਅਜਿਹੀਆਂ ਕੌਮਾਂ ਵਿਚ ਗਿਣਿਆ ਜਾਂਦਾ ਹੈ। ਸਿੱਖ-ਪੰਥ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਨੂੰ ਇਕ ਅਦੁੱਤੀ ਉਦਾਹਰਨ ਦੇ ਰੂਪ ਵਿਚ ਆਪਣੇ ਸਾਜੇ-ਨਿਵਾਜੇ ਸਿੱਖ ਪੰਥ ਅੱਗੇ ਪ੍ਰਸਤੁਤ ਕਰਦਿਆਂ ਇਸ ਨੂੰ ਕੂੜ ਤੇ ਜਾਬਰ ਤਾਕਤਾਂ ਵਿਰੁੱਧ ਸੰਘਰਸ਼ ਕਰਨ ਤੇ ਹੱਕ-ਸੱਚ ਨੂੰ ਸਥਾਪਿਤ ਕਰਨ ਹਿਤ ਇਕ ਅਜਿਹੀ ਗੁੜ੍ਹਤੀ ਬਖਸ਼ਿਸ਼ ਕੀਤੀ ਕਿ ਕੂੜ ਖਿਲਾਫ ਅੜਨਾ ਤੇ ਲੜਨਾ ਸਿੱਖ-ਪੰਥ ਦਾ ਸੁਭਾਅ ਹੀ ਬਣ ਗਿਆ।*

*ਸਿੱਖ-ਪੰਥ ਦੇ ਸੰਘਰਸ਼ ਭਰੇ ਇਤਿਹਾਸ ਵਿਚ ਫਰਵਰੀ ਦਾ ਮਹੀਨਾ ਹਰ ਵਰ੍ਹੇ ਆ ਕੇ ਪੰਥਕ ਪੱਧਰ 'ਤੇ ਹੱਕ-ਸੱਚ ਦੀ ਮੁੜ-ਸਥਾਪਤੀ ਵਾਸਤੇ ਲੜੇ ਗਏ ਬਹੁਤ ਹੀ ਸਖ਼ਤ ਸੰਘਰਸ਼ ਦੀ ਦਾਸਤਾਨ ਯਾਦ ਕਰਾਉਂਦਾ ਹੈ। ਇਸੇ ਮਹੀਨੇ ਸਿੱਖ-ਪੰਥ 'ਤੇ ਅਫਗਾਨ ਹਮਲਾਵਰ ਅਹਿਮਦ ਸ਼ਾਹ ਅਬਦਾਲੀ ਨੇ ਸੰਨ ੧੭੬੨ ਈ. ਵਿਚ ਬਹੁਤ ਵੱਡੀ ਗਿਣਤੀ ਵਿਚ ਆਪਣੀਆਂ ਫੌਜਾਂ ਦੁਆਰਾ ਹਮਲਾ ਕਰ ਕੇ ਸਿੱਖ-ਪੰਥ ਦੇ ਵਜੂਦ ਨੂੰ ਮਿਟਾਉਣ ਦੇ ਮੰਦੇ ਇਰਾਦੇ ਨੂੰ ਅਮਲ 'ਚ ਲਿਆਉਣ ਦਾ ਯਤਨ ਕੀਤਾ। ਮਲੇਰਕੋਟਲੇ ਦੇ ਲਾਗੇ ਕੁੱਪ-ਰੋਹੀੜੇ ਵਿਖੇ ਉਸ ਨੇ ਇਕ ਵੱਡੇ ਸਿੱਖ-ਸਮੂਹ ਨੂੰ ਘੇਰ ਕੇ ਸਿੱਖ-ਪੰਥ ਦੀ ਨਸਲਕੁਸ਼ੀ ਕਰਨ ਦੀ ਕੋਝੀ ਕਰਤੂਤ ਕੀਤੀ। ਇਹ ਸਿੱਖ ਸਮੂਹ ਸਿੱਖ ਪਰਵਾਰਾਂ ਦਾ ਸਮੂਹ ਸੀ, ਜਿਸ ਵਿਚ ਬਹੁਤ ਵੱਡੀ ਗਿਣਤੀ ਵਿਚ ਸਿੱਖ ਇਸਤਰੀਆਂ, ਬੱਚੇ ਅਤੇ ਬਜ਼ੁਰਗ ਸ਼ਾਮਲ ਸਨ। ਸਿੰਘਾਂ ਦੀ ਗਿਣਤੀ ਅਬਦਾਲੀ ਦੀਆਂ ਫੌਜਾਂ ਦੀ ਗਿਣਤੀ ਦੇ ਸਾਹਮਣੇ ਬਹੁਤ ਘੱਟ ਸੀ। ਅਬਦਾਲੀ ਅਣਕਿਆਸੀ ਤੇਜ਼ ਚਾਲ ਨਾਲ ਸਿੱਖ ਸਮੂਹ 'ਤੇ ਆ ਹਮਲਾਵਰ ਹੋਇਆ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਤਾਰਾ ਸਿੰਘ ਗੈਬਾ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਸਰਦਾਰ ਚੜ੍ਹਤ ਸਿੰਘ ਜਿਹੇ ਸਿੱਖ ਸਰਦਾਰਾਂ ਦੀ ਅਗਵਾਈ ਵਿਚ ਫਿਰ ਵੀ ਸਿੱਖ ਯੋਧਿਆਂ ਨੇ ਅਬਦਾਲੀ ਦੇ ਹਮਲੇ ਨੂੰ ਠੱਲ੍ਹਣ ਵਾਸਤੇ ਬਹੁਤ ਜ਼ੋਰਦਾਰ ਤੇ ਬੇਮਿਸਾਲ ਜੱਦੋਜਹਿਦ ਕੀਤੀ। ਪਰ ਫਿਰ ਵੀ ਸਿੱਖ-ਪੰਥ ਦਾ ਅਥਾਹ ਕੌਮੀ ਨੁਕਸਾਨ ਇਸ ਘੱਲੂਘਾਰੇ ਵਿਚ ਹੋਇਆ। ਲੱਗਭਗ ਤੀਹ ਹਜ਼ਾਰ ਦੀ ਗਿਣਤੀ ਵਿਚ ਜਾਨੀ ਨੁਕਸਾਨ ਨੂੰ ਸਹਿ ਕੇ ਆਪਣਾ ਵਜੂਦ ਬਚਾਈ ਰੱਖਣਾ ਅਤੇ ਆਪਣਾ ਮਾਨਸਿਕ ਤੇ ਆਤਮਿਕ ਸਮਤੋਲ ਕਾਇਮ ਰੱਖਣਾ ਸੰਸਾਰ ਭਰ ਵਿਚ ਸਿਰਫ ਤੇ*

*ਸਿਰਫ ਗੁਰੂ ਨਾਨਕ ਨਾਮ-ਲੇਵਾ ਸਿੱਖ-ਪੰਥ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਜੇ-ਨਿਵਾਜੇ ਖਾਲਸਾ ਪੰਥ ਦੇ ਹਿੱਸੇ ਹੀ ਆਇਆ ਹੈ। ਇਹ ਚੇਤੇ ਰਹੇ ਕਿ ਇਸ ਘੱਲੂਘਾਰੇ ਦੇ ਕੁਝ ਮਹੀਨੇ ਮਗਰੋਂ ਹੀ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਵਿਖੇ ਅਬਦਾਲੀ ਦੀਆਂ ਫੌਜਾਂ 'ਤੇ ਹਮਲਾ ਕਰ ਕੇ ਉਸ ਨੂੰ ਇਹ ਅਹਿਸਾਸ ਕਰਾਇਆ ਕਿ ਸਿੱਖ-ਪੰਥ 'ਚ ਅਜੇ ਵੀ ਉਸ ਨੂੰ ਖਿਝਾਉਣ ਤੇ ਦੌੜਾਉਣ ਦਾ ਦਮ ਤੇ ਜੇਰਾ ਹੈ। ਇਸ ਮਗਰੋਂ ਅਬਦਾਲੀ ਸਿੱਖ-ਪੰਥ ਵੱਲ ਬੁਰੀ ਨੀਅਤ ਨਾਲ ਤੱਕਣ ਦਾ ਜੇਰਾ ਨਹੀਂ ਸੀ ਕਰ ਸਕਿਆ ਤੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਅਪਮਾਨ ਬਦਲੇ ਆਪਣੀ ਕੀਤੀ ਦਾ ਫਲ ਭੋਗਦਾ ਹੋਇਆ ਇਸ ਫਾਨੀ ਦੁਨੀਆ ਤੋਂ ਕੂਚ ਕਰ ਗਿਆ ਸੀ। ਖਾਲਸੇ ਨੇ ਵਿਭਿੰਨ ਸਿੱਖ ਮਿਸਲਾਂ ਅਧੀਨ ਪੰਜਾਬ 'ਤੇ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਤੇ ਪੰਜਾਬ ਤੋਂ ਬਾਹਰ ਦੂਰ-ਦੂਰ ਤਕ ਅਕਾਲ ਪੁਰਖ ਦੀ ਫਤਹ ਦੇ ਝੰਡੇ ਝੁਲਾ ਦਿੱਤੇ ਸਨ।*

*ਵੀਹਵੀਂ ਸਦੀ ਵਿਚ ਅੰਗਰੇਜ਼ ਸ਼ਾਸਕਾਂ-ਪ੍ਰਸ਼ਾਸਕਾਂ ਦੇ ਜ਼ੁਲਮ-ਜਬਰ ਖ਼ਿਲਾਫ ਗੁਰੂ ਨਾਨਕ ਨਾਮ-ਲੇਵਾ ਸਿੱਖ-ਪੰਥ ਨੂੰ ਕਈ ਮੋਰਚੇ ਲਾਉਣੇ ਪਏ। ਇਨ੍ਹਾਂ ਵਿੱਚੋਂ ਸਾਕਾ ਨਨਕਾਣਾ ਸਾਹਿਬ ਅਤੇ ਜੈਤੋ ਦਾ ਮੋਰਚਾ ਅਭੁੱਲ ਸਿੱਖ ਇਤਿਹਾਸ ਦੀ ਸਿਰਜਨਾ ਕਰਦੇ ਸਾਡੇ ਦ੍ਰਿਸ਼ਟੀਗੋਚਰ ਹੁੰਦੇ ਹਨ।*

*ਬਦੇਸ਼ੀ ਸ਼ਾਸਕ ਸਿੱਖ-ਪੰਥ ਦੇ ਜਾਨਾਂ ਤੋਂ ਪਿਆਰੇ ਗੁਰਦੁਆਰੇ ਸਾਹਿਬਾਨ ਦੀ ਪਵਿੱਤਰਤਾ ਨੂੰ ਭੰਗ ਕਰਨ ਦੇ ਕੋਝੇ ਯਤਨ ਕਰ ਰਹੇ ਸਨ। ਸਮੇਂ ਦੇ ਬੀਤਣ ਨਾਲ ਗੁਰਦੁਆਰਿਆਂ ਦੇ ਮਹੰਤ ਐਸ਼ਪ੍ਰਸਤ ਹੋ ਕੇ ਸਿੱਖ ਸੰਗਤ ਦੇ ਸਿੱਖੀ ਜਜ਼ਬਾਤਾਂ ਨੂੰ ਜ਼ੋਰਦਾਰ ਠੇਸ ਲਾ ਰਹੇ ਸਨ। ਉਹ ਪਵਿੱਤਰ ਗੁਰਦੁਆਰਾ ਸਾਹਿਬਾਨ ਵਿਚ ਗੈਰ-ਆਚਰਣਕ ਕਰਤੂਤਾਂ ਕਰ ਰਹੇ ਸਨ। ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਬਹੁਤ ਹੀ ਵਿਗੜ ਚੁੱਕਿਆ ਸੀ। ਜਦੋਂ ਸਿੱਖ ਸੰਗਤ ਨੇ ਉਸ ਦੇ ਨਾਪਾਕ ਹੱਥਾਂ 'ਚੋਂ ਪ੍ਰਬੰਧ ਖੋਹ ਕੇ ਸਿੱਖ-ਪੰਥ ਦੇ ਹੱਥ ਵਿਚ ਦੇਣ ਦਾ ਬੀੜਾ ਚੁੱਕਿਆ ਤਾਂ ਤਤਕਾਲੀ ਹਾਕਮਾਂ ਦੀ ਸ਼ਹਿ ਨਾਲ ਉਸ ਨੇ ਗੁਰਦੁਆਰਾ ਸਾਹਿਬ ਦੀ ਹਦੂਦ ਵਿਚ ਗੁੰਡੇ ਬਦਮਾਸ਼ ਰੱਖ ਲਏ। ਇਉਂ ਜਥੇਦਾਰ ਲਛਮਣ ਸਿੰਘ ਧਾਰੋਵਾਲੀ ਦੀ ਅਗਵਾਈ ਵਿਚ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਲੈਣ ਲਈ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਗਏ ਜਥੇ ਨੂੰ ਬੰਦੂਕਾਂ, ਛਵ੍ਹੀਆਂ ਤੇ ਗੰਡਾਸਿਆਂ ਨਾਲ ਹਮਲਾ ਕਰ ਕੇ ਸ਼ਹੀਦ ਕਰ ਦਿੱਤਾ। ਇਸ ਸਾਕੇ ਵਿਚ ਸੈਂਕੜੇ ਸਿੱਖ ਸ਼ਹੀਦ ਹੋਏ ਪਰ ਓੜਕ ਨੂੰ ਤਤਕਾਲੀ ਨਿਜ਼ਾਮ ਨੂੰ ਸਿੱਖੀ ਸਿਦਕ ਅੱਗੇ ਝੁਕਣਾ ਪਿਆ ਤੇ ਇਉਂ ਨਨਕਾਣਾ ਸਾਹਿਬ ਦਾ ਪ੍ਰਬੰਧ ਸਿੱਖ-ਪੰਥ ਦੇ ਆਪਣੇ ਹੱਥਾਂ ਵਿਚ ਆ ਸਕਿਆ।*

*ਜੈਤੋ ਦਾ ਮੋਰਚਾ ਤਤਕਾਲੀ ਅੰਗਰੇਜ਼ ਸਰਕਾਰ ਦੀ ਗੁਰਦੁਆਰਾ ਸ੍ਰੀ ਗੰਗਸਰ ਜੈਤੋ (ਫਰੀਦਕੋਟ) ਵਿਖੇ ਨਜਾਇਜ਼ ਦਖਲਅੰਦਾਜ਼ੀ ਦੇ ਪ੍ਰਤੀਕਰਮ ਵਜੋਂ ਭਖਿਆ*

*ਜਦ ਕਿ ਗੁਰੂ ਨਾਨਕ ਨਾਮ-ਲੇਵਾ ਸਿੱਖ, ਸਿੱਖ-ਪੰਥ ਦੇ ਨਾਲ ਚੱਟਾਨ ਵਾਂਗ ਖੜ੍ਹੇ ਰਹਿਣ ਵਾਲੇ ਪੰਥਕ ਭਾਵਨਾ ਦੇ ਧਾਰਨੀ ਨਾਭੇ ਦੇ ਸਿੱਖ ਰਾਜਾ, ਸ. ਰਿਪੁਦਮਨ ਸਿੰਘ ਨਾਲ ਹੋ ਰਹੇ ਰਾਜਨੀਤਿਕ ਪੱਧਰ 'ਤੇ ਅਨਿਆਂ ਦੇ ਖਿਲਾਫ ਸ਼ਾਂਤਮਈ ਢੰਗ ਨਾਲ ਰੋਸ ਪ੍ਰਗਟ ਕਰ ਰਹੇ ਸਨ। ਇਸ ਸਮੇਂ ਸਿੱਖ ਸੰਗਤ ਨੇ ਸਿੱਖ-ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ਵਿਚ ਸ਼ਾਂਤਮਈ ਸੰਘਰਸ਼ ਕੀਤਾ। ਇਹ ਸੰਘਰਸ਼ ਬਹੁਤ ਲੰਮਾ ਹੋ ਗਿਆ। ਤਤਕਾਲੀ ਸਰਕਾਰ ਨੇ ਹਰੇਕ ਪੈਂਤੜਾ ਇਸ ਸੰਘਰਸ਼ ਨੂੰ ਨਾਕਾਮ ਕਰਨ ਵਾਸਤੇ ਵਰਤਿਆ ਪਰ ਓੜਕ ਸਿੱਖੀ ਸਿਦਕ ਅੱਗੇ ਸਰਕਾਰ ਨੂੰ ਝੁਕਣਾ ਹੀ ਪਿਆ। ਇਹ ਚੇਤੇ ਰਹੇ ਕਿ ਇਸ ਇਤਿਹਾਸਿਕ ਸਿੱਖ ਸੰਘਰਸ਼ ਵਿਚ ਸਿੱਖਾਂ ਦਾ ਜ਼ੋਰਦਾਰ ਸਮਰਥਨ ਗੈਰ-ਸਿੱਖ ਰਾਜਨੀਤਿਕ ਆਗੂਆਂ ਨੇ ਵੀ ਕੀਤਾ। ਫਰਵਰੀ ੧੯੨੪ ਈ. ਦਾ ਇਸ ਮੋਰਚੇ ਵਿਚ ਖਾਸ ਸਮਾਂ ਹੈ। ੨੧ ਫਰਵਰੀ, ੧੯੨੪ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਤੋਂ ਜੈਤੋ ਵਿਖੇ ਪਹੁੰਚੇ ੫੦੦ ਸਿੰਘਾਂ ਦੇ ਸ਼ਹੀਦੀ ਜਥੇ ਨੂੰ ਪੁਲਿਸ ਨੇ ਗੋਲੀਆਂ ਚਲਾ ਕੇ ਵੱਡਾ ਗੋਲੀ ਕਾਂਡ ਵਰਤਾਇਆ। ੧੦੦ ਦੇ ਕਰੀਬ ਸਿੰਘ ਸ਼ਹੀਦ ਹੋਏ ਅਤੇ ੨੦੦ ਦੇ ਕਰੀਬ ਸਿੰਘ ਫੱਟੜ ਹੋਏ। ਇਸ ਮਗਰੋਂ ਵੀ ਲੱਗਭਗ ਡੇਢ ਸਾਲ ਤਕ ਸਿੱਖ-ਪੰਥ ਨੂੰ ਘੋਰ ਸੰਘਰਸ਼ 'ਚੋਂ ਗੁਜ਼ਰਨਾ ਪਿਆ ਪਰੰਤੂ ਓੜਕ ਸਰਕਾਰ ਨੂੰ ੨੭ ਜੁਲਾਈ, ੧੯੨੫ ਈ. ਨੂੰ ਗੋਡੇ ਟੇਕਣੇ ਪਏ। ਗੁਰਦੁਆਰਾ ਗੰਗਸਰ ਵਿਖੇ ਸਰਕਾਰ ਦੁਆਰਾ ਸ੍ਰੀ ਅਖੰਡ ਪਾਠ ਸਾਹਿਬ 'ਤੇ ਲਗਾਈ ਗਈ ਪਾਬੰਦੀ ਹਟਾਉਣ ਦੇ ਐਲਾਨ ਨਾਲ ੭ ਅਗਸਤ, ੧੯੨੫ ਈ. ਨੂੰ ੧੦੧ ਸ੍ਰੀ ਅਖੰਡ ਪਾਠ ਸਾਹਿਬ ਸੰਪੂਰਨ ਕਰਦੇ ਹੋਇਆਂ ਜੈਤੋ ਦੇ ਮੋਰਚੇ ਨੂੰ ਫਤਹ ਕੀਤਾ ਗਿਆ। ਘੱਲੂਘਾਰਿਆਂ ਅਤੇ ਮੋਰਚਿਆਂ ਨਾਲ ਭਰਪੂਰ ਸਾਡਾ ਗੌਰਵਸ਼ਾਲੀ ਸਿੱਖ ਇਤਿਹਾਸ ਸਾਨੂੰ ਵਰਤਮਾਨ ਵਿਚ ਵੀ ਹਰ ਪ੍ਰਕਾਰ ਦੇ ਸਮਕਾਲੀ ਜ਼ੁਲਮ, ਜਬਰ ਤੇ ਅਨਿਆਂ ਵਿਰੁੱਧ ਅੜਨ, ਲੜਨ ਤੇ ਹੱਕ-ਸੱਚ ਦੀ ਮੁੜ-ਸਥਾਪਤੀ ਕਰਨ ਹਿਤ ਤਨਦੇਹੀ ਨਾਲ ਯਤਨਸ਼ੀਲ ਹੋਣ ਵਾਸਤੇ ਪ੍ਰੇਰਨਾ ਬਖਸ਼ਦਾ ਆ ਰਿਹਾ ਹੈ।* ■

# ਕ੍ਰਾਂਤੀਕਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਤੇ ਅਜੋਕਾ ਪ੍ਰਸੰਗ

*-ਸ. ਜਸਵੰਤ ਸਿੰਘ ਈਸੇਵਾਲ**

ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਸੱਤ ਸਾਲ ਦੇ ਹੋਏ ਤਾਂ ਰੀਤ ਮੁਤਾਬਿਕ ਜਨੇਊ ਪਾਉਣ ਦਾ ਦਿਨ ਤੈਅ ਹੋਇਆ। ਗੁਰੂ ਜੀ ਨੇ ਧਾਗੇ ਦਾ ਜਨੇਊ ਪਾਉਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਸ ਮੌਕੇ 'ਤੇ ਗੁਰੂ ਜੀ ਨੇ ਫੁਰਮਾਇਆ :

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਇਹ ਸਦੀਆਂ ਤੋਂ ਚੱਲਦੀ ਆ ਰਹੀ ਭਾਰਤੀ ਪਰੰਪਰਾ ਦੇ ਵਿਰੁੱਧ ਗੁਰੂ ਸਾਹਿਬ ਜੀ ਦੀ ਪਹਿਲੀ ਬਗ਼ਾਵਤ ਸੀ ਜੋ ਕਿ ਅਖੌਤੀ ਪੰਡਤਾਂ ਨੂੰ ਰੜਕਦੀ ਸੀ। ਉਹ ਧੁਰੋਂ ਹੀ ਮਿੱਥ ਕੇ ਆਏ ਸਨ ਕਿ ਕਰਮ-ਕਾਂਡ ਨਹੀਂ ਮੰਨਣੇ ਤੇ ਲੋਕਾਈ ਨੂੰ ਸਿੱਧੇ ਰਾਹ ਤੋਰਨਾ ਹੈ। ਪਰਵਾਰ ਵਾਲਿਆਂ ਨੇ ਸੋਚਿਆ ਕਿ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਸੰਸਾਰਿਕ ਵਿੱਦਿਆ ਦਾ ਗਿਆਨ ਹੋਣਾ ਚਾਹੀਦਾ ਹੈ, ਤਾਂ ਗੁਰੂ ਸਾਹਿਬ ਨੂੰ ਮਦਰੱਸੇ ਪੜ੍ਹਨ ਲਈ ਭੇਜਿਆ ਗਿਆ। ਉੱਥੇ ਗੁਰੂ ਜੀ ਨੇ ਲਿਖਣ-ਪੜ੍ਹਨ ਤੇ ਹਿਸਾਬ ਦੀ ਵਿੱਦਿਆ ਹਾਸਲ ਕੀਤੀ। ਉਸ ਤੋਂ ਬਾਅਦ ਮੌਲਵੀ ਕੋਲੋਂ ਫ਼ਾਰਸੀ-ਅਰਬੀ ਆਦਿ ਭਾਸ਼ਾਵਾਂ ਦਾ ਵੀ ਗਿਆਨ ਪ੍ਰਾਪਤ ਕੀਤਾ। ਪਿਤਾ ਮਹਿਤਾ ਕਾਲੂ ਜੀ ਨੇ ਆਪ ਜੀ ਨੂੰ ਵਪਾਰ ਵਿਚ ਲਗਾਉਣਾ ਚਾਹਿਆ। ਮਹਿਤਾ ਕਾਲੂ ਜੀ ਨੇ ਆਪ ਨੂੰ ੨੦ ਰੁਪਏ ਦੇ ਕੇ ਰਸਦ ਲਿਆਉਣ ਲਈ ਕਿਹਾ ਤਾਂ ਗੁਰੂ ਜੀ ਨੇ ਉਨ੍ਹਾਂ ਵੀਹ ਰੁਪੱਈਆਂ ਨਾਲ ਲੋੜਵੰਦ ਸਾਧੂਆਂ ਨੂੰ ਭੋਜਨ ਛਕਾ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੁੱਖੇ ਤੇ ਲੋੜਵੰਦਾਂ ਨੂੰ ਲੰਗਰ ਛਕਾਇਆ ਜਿਸ ਤੋਂ ਲੰਗਰ ਦੀ ਪ੍ਰਥਾ ਦਾ ਅਰੰਭ ਹੋਇਆ ਮੰਨਿਆ ਜਾਂਦਾ ਹੈ। ਜੋ ਕਿ ਹੌਲੀ-ਹੌਲੀ ਮਰਯਾਦਾ ਤਹਿਤ ਵਿਕਸਿਤ ਹੋਇਆ।

ਪਰੰਤੂ ਅਜੋਕੇ ਵਰਤਮਾਨਕ ਪ੍ਰਸੰਗ ਵਿਚ ਅਸੀਂ ਸੜਕਾਂ 'ਤੇ ਅਕਸਰ ਦੇਖਿਆ ਹੈ ਕਿ ਵਿਸ਼ੇਸ਼ ਦਿਹਾੜਿਆਂ 'ਤੇ ਭਾਂਤ-ਭਾਂਤ ਦੇ ਪਕਵਾਨ ਬਣਾ ਕੇ ਆਵਾਜਾਈ ਰੋਕ ਕੇ ਗੱਡੀਆਂ-ਟਰੱਕਾਂ ਆਦਿ ਵਿਚ ਜਬਰਦਸਤੀ ਲੰਗਰ ਛਕਾਇਆ ਜਾਂਦਾ ਹੈ, ਜਿਸ ਵਿਚ ਮਰਯਾਦਾ ਦਾ ਉਲੰਘਣ ਹੁੰਦਾ ਹੋਇਆ ਵੀ ਅਸੀਂ ਅਕਸਰ ਦੇਖਦੇ ਹਾਂ। ਇਨ੍ਹਾਂ ਸਮਾਗਮਾਂ ਵਿਚ ਮਰਯਾਦਾ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸਾਦਾ

*੨੬੦, ਗਲੀ ਨੰ. ੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. +੯੧੯੭੮੧੯੯੯੮੦੩

ਲੰਗਰ ਬਣਨਾ ਚਾਹੀਦਾ ਹੈ ਤੇ ਪੰਗਤ ਵਿਚ ਬਿਠਾ ਕੇ ਲੰਗਰ ਛਕਾਉਣਾ ਚਾਹੀਦਾ ਹੈ। ਸੜਕਾਂ ਕਿਨਾਰੇ ਲੰਗਰ ਲਗਾਉਣ ਸਮੇਂ ਸੂਚਨਾ ਬੋਰਡ ਲੱਗਣ, ਸ਼ਬਦ ਕੀਰਤਨ ਦੀ ਅਵਾਜ਼ ਆਵੇ, ਜਿਸ ਨੂੰ ਲੋੜ ਹੈ ਉਹ ਆ ਕੇ ਲੰਗਰ ਛਕੇ। ਲੰਗਰ ਵਰਤਾਉਣ ਸਮੇਂ ਮਰਯਾਦਾ ਦਾ ਪੂਰਾ ਖ਼ਿਆਲ ਰੱਖਿਆ ਜਾਵੇ ਅਤੇ ਵਰਤਾਉਣ ਵਾਲੇ ਸੱਜਣ ਵੀ ਮਰਯਾਦਾ ਦੀ ਪਾਲਣਾ ਕਰਨ।

ਗੁਰੂ ਜੀ ਦੇ ਜੀਵਨ-ਇਤਿਹਾਸ ਵੱਲ ਝਾਤੀ ਮਾਰੀਏ ਤਾਂ ਅਸੀਂ ਦੇਖਦੇ ਹਾਂ ਕਿ ਕਿਰਤ ਕਰਨ ਲਈ ਮਹਿਤਾ ਕਾਲੂ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਭੈਣ ਨਾਨਕੀ ਜੀ ਕੋਲ ਸੁਲਤਾਨਪੁਰ ਭੇਜ ਦਿੱਤਾ। ਦੌਲਤ ਖਾਂ ਲੋਧੀ, ਸੁਲਤਾਨਪੁਰ ਦਾ ਚੌਧਰੀ ਸੀ। ਉਸ ਸਮੇਂ ਜ਼ਮੀਨਾਂ ਦੇ ਮਾਲਕ ਕਿਸਾਨ ਨਹੀਂ, ਸਰਕਾਰਾਂ ਸਨ। ਸਰਕਾਰ ਕਰ ਦੇ ਤੌਰ 'ਤੇ ਕਿਸਾਨ ਤੋਂ ਉਸ ਦੀ ਜ਼ਮੀਨ ਦੀ ਪੈਦਾਵਰ ਦੀ ਅੱਧੀ ਜਿਣਸ ਲੈਂਦੀ ਸੀ। ਜਿਸ ਨੂੰ ਵਟਾਈ (ਬਟਾਈ) ਕਹਿੰਦੇ ਸਨ। ਉਹ ਜਿਣਸ ਤੋਲ ਕੇ ਲੈਣੀ ਤੇ ਅਗਾਂਹ ਤੋਲ ਕੇ ਵੇਚਣੀ। ਜ਼ਿਮੀਂਦਾਰ ਨੂੰ ਜ਼ਮੀਨਾਂ ਦਾ ਹੱਕ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਦਿਵਾਇਆ। ਜਿਸ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਵਿਚਾਰਧਾਰਾ ਰਾਹੀਂ ਪਹਿਲਾਂ ਹੀ ਰੱਖ ਦਿੱਤੀ ਸੀ।

ਭਾਈਆ ਜੈ ਰਾਮ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੌਲਤ ਖਾਂ ਦੇ ਮੋਦੀ ਖਾਨੇ ਵਿਚ ਕੰਮ 'ਤੇ ਲਗਵਾ ਦਿੱਤਾ। ਉੱਥੇ ਕਾਰ-ਵਿਹਾਰ ਕਰਦਿਆਂ ਜਦੋਂ 'ਤੇਰਾ-ਤੇਰਾ' ਦਾ ਧੜਾ ਆਉਂਦਾ ਤਾਂ ਗੁਰੂ ਸਾਹਿਬ ਜੀ ਦੀ ਪਰਮਾਤਮਾ ਨਾਲ ਲਿਵ ਲੱਗ ਜਾਂਦੀ। ਗੁਰੂ ਜੀ ਲੋੜਵੰਦਾਂ ਨੂੰ ਅਨਾਜ ਮੁਫ਼ਤ ਦੇ ਦਿੰਦੇ ਸਨ। ਕੁਝ ਲੋਕਾਂ ਨੇ ਦੌਲਤ ਖਾਂ ਕੋਲ ਸ਼ਿਕਾਇਤ ਕੀਤੀ। ਲੋਕਾਂ 'ਤੇ ਯਕੀਨ ਕਰ ਕੇ ਦੌਲਤ ਖਾਂ ਨੇ ਮੋਦੀ ਖਾਨੇ ਦਾ ਹਿਸਾਬ-ਕਿਤਾਬ ਪਰਖਿਆ, ਤਾਂ ਸਭ ਕੁਝ ਠੀਕ ਨਿਕਲਿਆ। ਫਿਰ ਕੁਝ ਸਮੇਂ ਬਾਅਦ ਗੁਰੂ ਜੀ ਨੇ ਇਹ ਨੌਕਰੀ ਛੱਡ ਦਿੱਤੀ। ਗੁਰੂ ਜੀ ਇਕ ਵਾਰ ਜਦ ਵੇਈਂ ਨਦੀ ਵਿਚ ਇਸ਼ਨਾਨ ਕਰਨ ਲਈ ਗਏ ਤਾਂ ਤਿੰਨ ਦਿਨ ਅਲੋਪ ਰਹੇ ਤੇ ਜਦ ਪ੍ਰਗਟ ਹੋਏ ਤਾਂ ਉਨ੍ਹਾਂ ਆਪਣੇ ਰੱਬੀ ਉਪਦੇਸ਼ਾਂ ਨਾਲ ਲੋਕਾਈ ਨੂੰ ਸਿੱਧਾ ਰਸਤਾ ਦਿਖਾਉਂਦੇ ਹੋਏ ਇਕ ਪਰਮਾਤਮਾ ਦੀ ਭਗਤੀ ਵੱਲ ਪ੍ਰੇਰਿਆ। ਆਪ ਨੇ ਆਪਣੇ ਰਬਾਬੀ ਅਤੇ ਸ਼ਰਧਾਲੂ ਸਾਥੀ ਭਾਈ ਮਰਦਾਨਾ ਜੀ ਨੂੰ ਆਪਣੇ ਨਾਲ ਲੈ ਲਿਆ। ਇੱਥੇ ਭਾਈ ਗੁਰਦਾਸ ਜੀ ਦੀ ਵਾਰ ਦੀਆਂ ਪੰਕਤੀਆਂ ਜ਼ਿਕਰਯੋਗ ਹਨ— *"ਚੜ੍ਹਿਆ ਸੋਧਣਿ ਧਰਤਿ ਲੁਕਾਈ॥"*

ਕਿੰਨੀ ਅਸਚਰਜਤਾ ਦੀ ਗੱਲ ਹੈ ਕਿ ਉਸ ਸਮੇਂ ਆਵਾਜਾਈ ਦੇ ਸਾਧਨ ਨਾ ਹੋਣ ਦੇ ਬਾਵਜੂਦ ਵੀ ਗੁਰੂ ਜੀ ਧਰਤੀ ਦੇ ਲੋਕਾਂ ਦਾ ਉੱਧਾਰ ਕਰਨ ਲਈ ਘਰੋਂ ਦੂਰ ਜਾ ਰਹੇ ਸਨ ਜੋ ਕਿ ਕੋਈ ਸੌਖਾ ਕੰਮ ਨਹੀਂ ਸੀ। ਥਾਂ-ਥਾਂ ਗੁਰੂ ਜੀ ਦਾ ਵਿਰੋਧ ਵੀ ਹੋਇਆ, ਪਰ ਉਹ ਆਪਣੇ ਨਿਸਚੇ 'ਤੇ ਅਡੋਲ ਰਹੇ। ਉਨ੍ਹਾਂ ਕੋਲ ਬਸ ਹੱਥ ਵਿਚ ਡੰਡਾ, ਪਾਣੀ ਲਈ ਕਰਮੰਡਲ, ਕੱਛ 'ਚ ਬਗਲੀ ਜਿਸ ਵਿਚ ਵਹੀ, ਕਲਮ ਤੇ ਦਵਾਤ ਤੇ ਭਾਈ

ਮਰਦਾਨਾ ਜੀ ਕੋਲ ਰਬਾਬ। ਤੁਰਦੇ-ਤੁਰਦੇ ਜਾਂਦੇ ਜਿੱਥੇ ਰਾਤ ਪੈਂਦੀ ਰੁਕ ਜਾਂਦੇ ਤੇ ਕਹਿੰਦੇ— "ਮਰਦਾਨਿਆ! ਰਬਾਬ ਛੇੜ ਬਾਣੀ ਆਈ ਹੈ।" ਕਿੰਨਾ ਅਲੌਕਿਕ ਦ੍ਰਿਸ਼ ਹੋਵੇਗਾ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਰਾਗਾਂ ਵਿਚ ਬਾਣੀ ਗਾਉਂਦੇ ਹੋਣਗੇ ਤੇ ਭਾਈ ਮਰਦਾਨਾ ਜੀ ਰਬਾਬ ਨਾਲ ਸੰਗ ਕਰਦੇ ਹੋਣਗੇ।

ਪਹਿਲਾਂ ਉਨ੍ਹਾਂ ਨੇ ਪੰਜਾਬ ਵਿਚ ਸੱਚ ਦਾ ਪ੍ਰਚਾਰ ਕੀਤਾ। ਫਿਰ ਸੈਦਪੁਰ/ਸੱਯਦਪੁਰ (ਜਿਸ ਨੂੰ ਹੁਣ ਐਮਨਾਬਾਦ ਕਹਿੰਦੇ ਹਨ) ਦੇ ਸਥਾਨ 'ਤੇ ਭਾਈ ਲਾਲੋ ਜੀ ਦਾ ਬੂਹਾ ਖੜਕਾਇਆ। ਭਾਈ ਲਾਲੋ ਜੀ ਦਾ ਜੀਵਨ ਸਾਦਾ ਤੇ ਕਿਰਤੀ ਸੀ। ਭਾਈ ਲਾਲੋ ਜੀ ਆਪ ਜਿਵੇਂ ਦੀ ਕਿਰਤ-ਕਮਾਈ ਦੀ ਸਾਦੀ ਰੋਟੀ ਖਾਂਦੇ ਸੀ, ਉਵੇਂ ਹੀ ਗੁਰੂ ਸਾਹਿਬ ਨੂੰ ਛਕਾਈ। ਬੜੇ ਸਤਿਕਾਰ ਨਾਲ ਵਾਣ ਦੀ ਮੰਜੀ 'ਤੇ ਚਾਦਰ ਵਿਛਾ ਕੇ ਦਿੱਤੀ। ਜਦੋਂ ਸੈਦਪੁਰ ਦੇ ਚੌਧਰੀ ਮਲਕ ਭਾਗੋ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭਾਈ ਲਾਲੋ ਜੀ ਦੇ ਘਰ ਠਹਿਰਣ ਬਾਰੇ ਪਤਾ ਲੱਗਾ ਤਾਂ ਮਲਕ ਭਾਗੋ ਨੇ ਆਪ ਜੀ ਨੂੰ ਆਪਣੇ ਵੱਲੋਂ ਆਯੋਜਿਤ ਕੀਤੇ ਜਾਣ ਵਾਲੇ ਬ੍ਰਹਮ ਭੋਜ ਵਿਚ ਸੱਦਾ ਦਿੱਤਾ। ਗੁਰੂ ਜੀ ਨੇ ਬ੍ਰਹਮ ਭੋਜ ਵਿਚ ਜਾਣ ਤੋਂ ਸਾਫ਼ ਇਨਕਾਰ ਕਰ ਦਿੱਤਾ, ਸਮਝੋ ਰਾਜਿਆਂ ਦੀ ਹੈਂਕੜ ਖ਼ਿਲਾਫ ਉਨ੍ਹਾਂ ਨੇ ਆਪਣਾ ਝੰਡਾ ਬੁਲੰਦ ਕੀਤਾ। ਉਨ੍ਹਾਂ ਨੇ ਬੇਬਾਕ ਹੋ ਕੇ ਕਿਹਾ ਕਿ ਜਿਹੜਾ ਭੋਜਨ ਤੂੰ ਛਕਾ ਰਿਹਾ ਹੈਂ, ਇਹ ਤੇਰੀ ਆਪਣੀ ਕਮਾਈ ਵਿੱਚੋਂ ਨਹੀਂ, ਇਹ ਗ਼ਰੀਬ ਲੋਕਾਂ ਦੀ ਸੱਚੀ ਸੁੱਚੀ ਮਿਹਨਤ ਦੀ ਕਿਰਤ ਵਿੱਚੋਂ ਖੋਹਿਆ ਗਿਆ ਹੱਕ ਹੈ ਜਦ ਕਿ ਕਿਰਤੀ ਭਾਈ ਲਾਲੋ ਜੀ ਦੇ ਸਾਦੇ ਭੋਜਨ ਵਿਚ ਵੱਖਰਾ ਹੀ ਅਨੰਦ/ਸੁਆਦ ਹੈ। ਇਸ ਘਟਨਾ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਜੀ ਨੂੰ ਉਸ ਇਲਾਕੇ ਦਾ ਪ੍ਰਚਾਰਕ ਥਾਪ ਦਿੱਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਕੋਲ ਤੁਲੰਬਾ ਨਗਰ ਵਿਚ ਵੀ ਗਏ, ਜਿੱਥੇ ਇਕ ਸ਼ੇਖ ਸੱਜਣ (ਸੱਜਣ ਠੱਗ) ਨੇ ਧਰਮਸ਼ਾਲਾ ਬਣਾਈ ਹੋਈ ਸੀ, ਉੱਥੇ ਜਾ ਕੇ ਰੁਕੇ। ਉਸ ਨੇ ਹਿੰਦੂਆਂ ਲਈ ਮੰਦਰ ਤੇ ਮੁਸਲਮਾਨਾਂ ਲਈ ਮਸਜਿਦ ਬਣਾਈ ਹੋਈ ਸੀ। ਉਹ ਯਾਤਰੂਆਂ ਨੂੰ ਲੁੱਟਣ ਤੋਂ ਬਾਅਦ ਮਾਰ ਦਿੰਦਾ ਸੀ ਤੇ ਲਾਸ਼ਾਂ ਖੂਹ ਵਿਚ ਸੁੱਟ ਦਿੰਦਾ। ਗੁਰੂ ਜੀ ਤੇ ਉਨ੍ਹਾਂ ਦੇ ਸਾਥੀ ਨਾਲ ਵੀ ਸੱਜਣ ਠੱਗ ਇਹੋ ਫ਼ਰੇਬ ਖੇਡਣਾ ਚਾਹੁੰਦਾ ਸੀ, ਪਰ ਗੁਰੂ ਜੀ ਤਾਂ ਉਸ ਨੂੰ ਸਿੱਧੇ ਰਾਹ ਪਾਉਣ ਲਈ ਆਏ ਸਨ। ਰਾਤ ਨੂੰ ਭਾਈ ਮਰਦਾਨਾ ਜੀ ਨੇ ਰਬਾਬ ਛੇੜੀ ਤੇ ਗੁਰੂ ਜੀ ਦੇ ਮੁੱਖੋਂ ਬਾਣੀ ਸੁਣ ਕੇ ਸੱਜਣ ਠੱਗ ਬਹੁਤ ਪ੍ਰਭਾਵਿਤ ਹੋਇਆ ਤੇ ਆਪ ਜੀ ਦੇ ਚਰਨੀਂ ਢਹਿ ਪਿਆ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਜੇ ਨਾਮ ਸੱਜਣ ਹੈ, ਤਾਂ ਅਸਲ ਵਿਚ ਸੱਜਣਾਂ ਵਾਲੇ ਕੰਮ ਕਰ! ਉਹ ਗੁਰੂ ਜੀ ਦਾ ਸੇਵਕ ਬਣ ਗਿਆ। ਆਉਂਦੇ-ਜਾਂਦੇ ਯਾਤਰੀਆਂ ਦੀ ਸੇਵਾ ਕਰਦਾ, ਲੰਗਰ ਛਕਾਉਂਦਾ, ਪਰ ਅਸੀਂ ਲੋਕ ਉਸ ਨੂੰ ਹਾਲੇ ਵੀ ਸੱਜਣ 'ਠੱਗ' ਕਹਿ ਕੇ ਹੀ ਸੰਬੋਧਿਤ ਕਰਦੇ ਹਾਂ। ਉਸ ਦਾ ਤਾਂ ਜੀਵਨ ਸਫ਼ਲ ਹੋ ਗਿਆ। ਦੂਜੀ ਗੱਲ, ਉਦੋਂ ਤਾਂ

ਕੇਵਲ ਇੱਕ ਠੱਗ ਸੀ, ਜਿਸ ਨੂੰ ਗੁਰੂ ਸਾਹਿਬ ਨੇ ਕਿਰਪਾ ਕਰ ਕੇ ਸਿੱਧੇ ਰਾਹ 'ਤੇ ਤੋਰ ਦਿੱਤਾ, ਪਰ ਅੱਜ ਦੇ ਯੁੱਗ ਵਿਚ ਤਾਂ ਅਜਿਹੇ ਸੱਜਣ ਬਣ ਕੇ ਬੈਠੇ ਠੱਗਾਂ ਦੀ ਭਰਮਾਰ ਹੈ। ਜਿਹੜੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਨਹੀਂ ਟੇਕਣ ਦਿੰਦੇ, ਸਗੋਂ ਆਪਣੇ ਆਪ ਨੂੰ ਅਖੌਤੀ 'ਗੁਰੂ' ਅਖਵਾ ਕੇ ਲੋਕਾਂ ਨੂੰ ਆਪਣੇ ਅੱਗੇ ਸੀਸ ਝੁਕਾਉਣ ਨੂੰ ਕਹਿੰਦੇ ਹਨ। ਇਨ੍ਹਾਂ ਅਖੌਤੀ ਦੇਹਧਾਰੀ ਸਾਧਾਂ ਦੇ ਸੇਵਾਦਾਰ ਭੋਲੇ-ਭਾਲੇ ਲੋਕਾਂ ਨੂੰ ਇਸ਼ਾਰਾ ਕਰ ਕੇ ਕਹਿੰਦੇ ਹਨ ਕਿ ਬਾਬਾ ਜੀ ਦੇ ਦਰਸ਼ਨ ਕਰਨੇ ਹਨ ਤਾਂ ਇੱਧਰ ਬੈਠੇ ਹਨ। ਅਕਸਰ ਹੀ ਪਿੰਡਾਂ ਵਿਚ ਅਨਾਊਂਸਮੈਂਟ ਹੁੰਦੀ ਸੁਣੀ ਜਾਂਦੀ ਹੈ ਕਿ ਭਾਈ ਅੱਜ ਫਲਾਣੇ (ਅਖੌਤੀ) ਸਾਧ ਦੀ ਬਰਸੀ ਹੈ। ਸੰਗਤ ਹੁੰਮ-ਹੁੰਮਾ ਕੇ ਪੁੱਜੇ। ਇਨ੍ਹਾਂ ਅਖੌਤੀ ਡੇਰਿਆਂ ਵਿਚ ਸਿੱਖ ਰਹਿਤ ਮਰਯਾਦਾ ਦਾ ਕੋਈ ਨਾਮ-ੳ-ਨਿਸ਼ਾਨ ਨਹੀਂ ਹੁੰਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਸ਼ੁਰੂ ਕੀਤੀਆਂ। ਪੈਦਲ ਤੁਰ ਕੇ ਦੂਰ-ਦੂਰ ਤਕ ਜਾ ਕੇ ਲੋਕਾਂ ਨੂੰ ਸੱਚ ਦਾ ਮਾਰਗ ਵਿਖਾਇਆ। ਪ੍ਰਚਾਰ ਯਾਤਰਾਵਾਂ ਦੌਰਾਨ ਗੁਰੂ ਜੀ ਜਦੋਂ ਕੁਰਕਸ਼ੇਤਰ ਪਹੁੰਚੇ, ਤਾਂ ਉਸ ਵਕਤ ਸੂਰਜ ਗ੍ਰਹਿਣ ਲੱਗਾ ਹੋਇਆ ਸੀ। ਲੋਕ ਸੂਰਜ ਗ੍ਰਹਿਣ ਮੌਕੇ ਇਸ਼ਨਾਨ ਤੇ ਦਾਨ-ਪੁੰਨ ਕਰਨਾ ਬਹੁਤ ਚੰਗਾ ਸਮਝਦੇ ਸਨ। ਗ੍ਰਹਿਣ ਮੌਕੇ ਅੱਗ ਬਾਲਣੀ ਇਕ ਅਪਰਾਧ ਮੰਨਿਆ ਜਾਂਦਾ ਸੀ। ਗੁਰੂ ਜੀ ਉਨ੍ਹਾਂ ਲੋਕਾਂ ਵਿਚ ਵਿਚਰਨ ਲਈ ਉਨ੍ਹਾਂ ਨਾਲੋਂ ਵੱਖਰਾ ਹੀ ਭੇਸ ਬਣਾ ਕੇ ਗਏ। ਗ੍ਰਹਿਣ ਹੋਣ ਦੇ ਬਾਜਵੂਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਗ ਬਾਲੀ। ਪੰਡਤਾਂ ਨੂੰ ਜਦੋਂ ਪਤਾ ਲੱਗਿਆ ਤਾਂ ਸਾਰੇ ਇਕੱਠੇ ਹੋ ਗਏ। ਇਨ੍ਹਾਂ ਦਾ ਆਗੂ ਨਾਨੂੰ ਪੰਡਤ ਸੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਵਹਿਮ-ਭਰਮ ਕੇਵਲ ਸਾਨੂੰ ਮੂਰਖ ਬਣਾਉਣ ਲਈ ਵਰਤੇ ਜਾਂਦੇ ਹਨ। ਇਨ੍ਹਾਂ ਦਾ ਅਸਲ ਜ਼ਿੰਦਗੀ ਨਾਲ ਕੋਈ ਵਾਸਤਾ ਨਹੀਂ ਹੋਣਾ ਚਾਹੀਦਾ। ਇਕ ਪਰਮਾਤਮਾ ਨੂੰ ਯਾਦ ਰੱਖੋ ਤੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰੋ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਨੂੰ ਇਹ ਕਦੇ ਵੀ ਨਹੀਂ ਕਿਹਾ ਕਿ ਤੁਸੀਂ ਮੇਰੇ ਚੇਲੇ ਬਣੋ ਜਾਂ ਸੇਵਕ ਬਣੋ। ਉਹ ਫੁਰਮਾਉਂਦੇ ਸਨ ਜੇਕਰ ਤੁਸੀਂ ਸੱਚੇ ਬ੍ਰਾਹਮਣ ਹੋ ਤਾਂ ਬ੍ਰਾਹਮਣਾਂ ਵਾਲੇ ਕੰਮ ਕਰੋ ਜੇ ਮੁਸਲਮਾਨ ਹੋ ਤਾਂ ਸੱਚੇ ਮੁਸਲਮਾਨ ਬਣੋ। ਲੋਕਾਂ ਨੂੰ ਮੂਰਖ ਬਣਾ ਕੇ ਠੱਗੀਆਂ ਨਾ ਮਾਰੋ, ਕਿਰਤ ਕਰੋ, ਕਰਮ-ਕਾਂਡਾਂ ਨੂੰ ਤਿਆਗ ਕੇ ਸਾਦਾ ਜੀਵਨ ਬਤੀਤ ਕਰੋ।

ਜਿਨ੍ਹਾਂ ਕਰਮ-ਕਾਂਡਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਕੱਢਿਆ, ਅਸੀਂ ਉਧਰ ਹੀ ਫਿਰ ਜਾ ਰਹੇ ਹਾਂ। ਅਜੋਕੇ ਸਮੇਂ ਕਈ ਪ੍ਰਕਿਰਤਿਕ ਤੇ ਵਾਤਾਵਰਨਕ ਸਮੱਸਿਆਵਾਂ ਉਤਪੰਨ ਹੋ ਰਹੀਆਂ ਹਨ। ਜਿਨ੍ਹਾਂ ਵਿੱਚੋਂ ਪਾਣੀ ਦੀ ਸਮੱਸਿਆ ਦਿਨੋਂ ਦਿਨ ਵੱਧਦੀ ਜਾ ਰਹੀ ਹੈ। ਇੰਞ ਕਰਨ ਨਾਲ ਅਸੀਂ ਗੁਰੂ ਸਾਹਿਬ ਜੀ ਦੇ ਸੰਦੇਸ਼ *ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* ਦੀਆਂ ਧੱਜੀਆ ਉਡਾ ਰਹੇ ਹਾਂ।

ਪ੍ਰਚਾਰ ਯਾਤਰਾ ਕਰਦੇ ਗੁਰੂ ਜੀ ਪਾਣੀਪਤ ਗਏ ਤੇ ਫਿਰ ਦਿੱਲੀ ਹੁੰਦੇ ਹੋਏ

ਹਰਿਦੁਆਰ ਪਹੁੰਚੇ, ਜਿੱਥੇ ਕੁਝ ਲੋਕ ਗੰਗਾ ਵਿਚ ਖਲੋ ਕੇ ਸੂਰਜ ਨੂੰ ਪਾਣੀ ਦੇ ਰਹੇ ਸਨ। ਉਨ੍ਹਾਂ ਨੂੰ ਸਮਝਾਉਣ ਲਈ ਗੁਰੂ ਜੀ ਨੇ ਲਹਿੰਦੇ ਪਾਸੇ ਵੱਲ ਪਾਣੀ ਦੇਣਾ ਸ਼ੁਰੂ ਕਰ ਦਿੱਤਾ। ਇਹ ਦੇਖ ਕੇ ਸਾਰੀ ਭੀੜ ਆਪ ਜੀ ਨੂੰ ਸਵਾਲ ਕਰਨ ਲੱਗੀ। ਗੁਰੂ ਸਾਹਿਬ ਨੇ ਕਿਹਾ, ਮੈਂ ਆਪਣੇ ਪੰਜਾਬ ਦੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਇਹ ਸੁਣ ਕੇ ਲੋਕਾਂ ਨੇ ਗੁਰੂ ਜੀ ਦਾ ਮਖੌਲ ਉਡਾਇਆ। ਕਹਿੰਦੇ ਲਹਿੰਦੇ ਵੱਲ ਤੁਹਾਡਾ ਸੁੱਟਿਆ ਪਾਣੀ ਖੇਤਾਂ ਤਕ ਨਹੀਂ ਪਹੁੰਚ ਸਕਦਾ। ਗੁਰੂ ਜੀ ਨੇ ਕਿਹਾ ਜੇਕਰ ਤੁਹਾਡਾ ਦਿੱਤਾ ਗਿਆ ਪਾਣੀ ਕਰੋੜਾਂ ਮੀਲ ਦੂਰ ਸੂਰਜ ਤਕ ਪਹੁੰਚ ਸਕਦਾ ਹੈ ਤਾਂ ਮੇਰਾ ਦਿੱਤਾ ਪਾਣੀ ਦੋ ਕੁ ਸੌ ਮੀਲ ਤਾਂ ਪਹੁੰਚ ਹੀ ਜਾਵੇਗਾ। ਉਹ ਸਾਰੇ ਸੋਚੀਂ ਪੈ ਗਏ। ਗੁਰੂ ਜੀ ਨੇ ਦੱਸਿਆ ਕਿ ਅਜਿਹੇ ਅੰਧ-ਵਿਸ਼ਵਾਸਾਂ ਤੋਂ ਦੂਰ ਰਹਿਣਾ ਚਾਹੀਦਾ ਹੈ।

ਫਿਰ ਗੁਰੂ ਜੀ ਕੌਡੇ ਰਾਖਸ਼ (ਰਾਖਸ਼ ਬਿਰਤੀ ਵਾਲਾ ਮਨੁੱਖ) ਨੂੰ ਮਿਲੇ। ਜਿਹੜਾ ਹਰ ਵਿਅਕਤੀ ਨੂੰ ਫੜ ਕੇ ਖਾ ਜਾਂਦਾ ਸੀ। ਉਸ ਨੂੰ ਆਦਮ-ਖਾਣੀ ਕੌਮ ਕਿਹਾ ਜਾਂਦਾ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਉੱਥੇ ਪਹੁੰਚੇ ਤਾਂ ਲੋਕਾਂ ਨੇ ਜਾਣ ਤੋਂ ਰੋਕਿਆ, ਉਧਰ ਨਾ ਜਾਓ। ਸ੍ਰੀ ਗੁਰੂ ਨਾਨਕ ਦੇਵ ਜੀ ਜਗ ਨੂੰ ਤਾਰਨ ਲਈ ਤੁਰੇ ਸਨ, ਸੋ ਉਹ ਸਭ ਨੂੰ ਸਹੀ ਰਾਹ ਦਿਖਾਉਣਾ ਚਾਹੁੰਦੇ ਸਨ। ਉੱਥੇ ਜਾ ਕੇ ਗੁਰੂ ਜੀ ਨੇ ਰਾਖਸ਼ ਨੂੰ ਸਮਝਾਇਆ ਤੇ ਉਸ ਨੇ ਤੌਬਾ ਕੀਤੀ। ਰਾਖਸ਼ ਬਿਰਤੀ ਤਿਆਗ ਕੇ ਭਲਾ ਪੁਰਸ਼ ਬਣਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਈ ਨੂੰ ਸਿੱਧੇ ਰਸਤੇ ਪਾ ਕੇ ਕਰਤਾਰਪੁਰ ਵਿਖੇ ਆਪਣਾ ਨਿਵਾਸ ਕਰ ਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖਾਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਕਹਾਏ। ਆਪ ਨੇ ਪੈਦਲ ਚੱਲ ਕੇ ਦੇਸ਼-ਵਿਦੇਸ਼ਾਂ ਤੇ ਭਾਂਤ-ਭਾਂਤ ਦੇ ਲੋਕਾਂ ਨਾਲ ਵਿਚਾਰ-ਵਟਾਂਦਰਾਂ ਕੀਤਾ ਤੇ ਮਨੁੱਖੀ ਜੀਵਨ ਦਾ ਅਸਲ ਮਨੋਰਥ ਦੱਸਿਆ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਜੇਕਰ ਅਸੀਂ ਗੁਰੂ ਨਾਨਕ ਸਾਹਿਬ ਦੇ ਜੀਵਨ ਤੋਂ ਪੈਦਲ ਤੁਰਨ ਵਾਲਾ ਗੁਣ ਅਪਣਾਉਣ ਦੀ ਕੋਸ਼ਿਸ਼ ਕਰੀਏ ਤਾਂ ਤੰਦਰੁਸਤ ਜੀਵਨ ਬਤੀਤ ਕੀਤਾ ਜਾ ਸਕਦਾ ਹੈ। ਆਪ ਜੀ ਨੇ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਥਾਪ ਦਿੱਤਾ। ਗੁਰੂ ਜੀ ਦਾ ਵਜੂਦ ਕੇਵਲ ਸਰੀਰ ਨਾਲ ਨਹੀਂ ਸੀ। ਉਹ ਅਸਲ ਵਿਚ ਆਪਣੇ ਸੁੱਚੇ ਸਿਧਾਂਤਾਂ ਦੀ ਮਹਿਕ ਵੰਡਣ ਲਈ ਧਰਤੀ 'ਤੇ ਆਏ ਸਨ। ਸਾਨੂੰ ਉਨ੍ਹਾਂ ਦੇ ਦੱਸੇ ਮਾਰਗ 'ਤੇ ਚੱਲ ਕੇ ਜੀਵਨ ਸਫਲ ਕਰਨਾ ਚਾਹੀਦਾ ਹੈ ਅਜੋਕੇ ਪ੍ਰਸੰਗ ਵਿਚ ਸਾਨੂੰ ਗੁਰੂ ਜੀ ਵੱਲੋਂ ਦੱਸੇ ਸੱਚਮੁੱਚ ਦੇ ਅਸਲ ਕ੍ਰਾਂਤੀਕਾਰੀ ਸਿਧਾਂਤ— ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਨੂੰ ਸਮਝਣਾ ਚਾਹੀਦਾ ਹੈ। ਇਸ ਸਿਧਾਂਤ ਨੂੰ ਵਿਹਾਰਕ ਰੂਪ ਵਿਚ ਖ਼ੁਦ ਅਮਲ ਵਿਚ ਲਿਆ ਕੇ ਦੂਜਿਆਂ ਨੂੰ ਵੀ ਇਸ ਪ੍ਰਤੀ ਸੁਚੇਤ ਅਤੇ ਪ੍ਰੇਰਿਤ ਕਰਨਾ ਚਾਹੀਦਾ ਹੈ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ

*-ਸ. ਰਣਜੀਤ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਸ ਸਮੇਂ ਹੋਇਆ ਜਦੋਂ ਭਾਰਤ ਵਰਸ਼ ਵਿਚ ਪੰਜ ਸੌ ਸਾਲਾਂ ਤੋਂ ਪੱਕੇ ਪੈਰਾਂ 'ਤੇ ਖੜ੍ਹਾ ਹੋਇਆ ਇਸਲਾਮੀ ਰਾਜ ਐਨ ਸਿਖਰ 'ਤੇ ਸੀ। ਜੀਓ ਅਤੇ ਜੀਉਣ ਦਿਓ ਦੇ ਆਦਰਸ਼ ਤੋਂ ਡਿੱਗ ਕੇ ਧੱਕੇਸ਼ਾਹੀ ਅਤੇ ਜ਼ੁਲਮ ਨਾਲ ਰਾਜ ਚੱਲ ਰਿਹਾ ਸੀ। ਸ਼ਾਹੀ ਕਰਮਚਾਰੀਆਂ ਵੱਲੋਂ ਪਹਿਲਾਂ ਵੀ ਬਥੇਰੀਆਂ ਮਨ ਆਈਆਂ ਅਤੇ ਬੇਨਿਆਈਆਂ ਪਰਜਾ ਨਾਲ ਕੀਤੀਆਂ ਜਾ ਰਹੀਆਂ ਸਨ ਪਰ ਹੁਣ ਸਿੱਧਾ ਬਾਦਸ਼ਾਹ ਵੱਲੋਂ ਤਲਵਾਰ ਦੇ ਜ਼ੋਰ ਨਾਲ ਇਸਲਾਮ ਫੈਲਾਉਣ ਅਤੇ ਹਿੰਦੂਆਂ ਦਾ ਖੁਰਾ ਖੋਜ ਮਿਟਾਉਣ ਦਾ ਬੀੜਾ ਚੁੱਕਿਆ ਹੋਇਆ ਸੀ। ਕੇਵਲ ਹਿੰਦੂਆਂ ਦਾ ਹੀ ਨਹੀਂ ਸਗੋਂ ਸ਼ੀਆ ਮੁਸਲਮਾਨ ਵੀ ਜਿਹੜੇ ਔਰੰਗਜ਼ੇਬ ਦੇ ਮਜ਼ਹਬ ਸੁੰਨੀ ਇਸਲਾਮ ਦੇ ਵਿਰੋਧੀ ਸਨ, ਹਿੰਦੂਆਂ ਵਾਂਗ ਕਤਲ ਕੀਤੇ ਜਾਂਦੇ ਸਨ। ਮਾਪਿਆਂ ਪਾਸੋਂ ਉਨ੍ਹਾਂ ਦੀਆਂ ਕੁਆਰੀਆਂ ਲੜਕੀਆਂ, ਭਰਾਵਾਂ ਪਾਸੋਂ ਉਨ੍ਹਾਂ ਦੀਆਂ ਜਵਾਨ ਭੈਣਾਂ, ਮਰਦਾਂ ਪਾਸੋਂ ਉਨ੍ਹਾਂ ਦੀਆਂ ਪਤੀਬ੍ਰਤ ਪਤਨੀਆਂ ਧੱਕੇਸ਼ਾਹੀ ਨਾਲ ਖੋਹੀਆਂ ਜਾਂਦੀਆਂ ਸਨ। ਇਨ੍ਹਾਂ ਅੱਤਿਆਚਾਰਾਂ ਨੇ ਭਾਰਤੀ ਸਮਾਜ ਨੂੰ; ਜੋ ਪਹਿਲਾਂ ਹੀ ਗ਼ੁਲਾਮੀ ਕਾਰਨ ਕਾਇਰ ਹੋ ਚੁੱਕਾ ਸੀ, ਹੋਰ ਡਰਾਕਲ ਬਣਾ ਦਿੱਤਾ ਗਿਆ ਸੀ। ਹੁਣ ਕਿਸੇ ਛੋਟੇ ਮੋਟੇ ਯੋਧੇ ਦਾ ਕੰਮ ਨਹੀਂ ਸੀ ਕਿ ਅਜਿਹੇ ਕੱਟੜ ਅਤੇ ਭਿਆਨਕ ਰਾਜ ਦੇ ਵਿਰੁੱਧ ਕੁਝ ਬੋਲ ਸਕੇ।

ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਵੇਖੋ। ਉਮਰ ਕੇਵਲ ਦਸ ਸਾਲ ਦੀ, ਨਾ ਕੋਈ ਨਾਲ ਸਲਾਹਕਾਰ, ਨਾ ਕੋਈ ਸੰਬੰਧੀ ਮਦਦਗਾਰ, ਨਾ ਕੋਈ ਫੌਜ ਜਾਂ ਲਸ਼ਕਰ, ਨਾ ਉਸ ਸਮੇਂ ਕੋਈ ਕਿਲ੍ਹਾ ਜਾਂ ਰਿਆਸਤ। ਟਾਕਰੇ ਲਈ ਇੱਕ ਪਾਸੇ ਦੇਸ਼ ਦੀ ਵੱਡੀ ਤਾਕਤ ਦਾ ਮਾਲਕ ਔਰੰਗਜ਼ੇਬ ਅਤੇ ਦੂਜੇ ਪਾਸੇ ਅਕ੍ਰਿਤਘਣ ਪਹਾੜੀ ਰਾਜੇ ਗੋਂਦਾ ਗੁੰਦ ਰਹੇ ਸਨ। ਤੀਜੇ ਪਾਸੇ ਘਰ ਦੇ ਭੇਤੀ ਬਾਬਾ ਧੀਰਮੱਲ ਤੇ ਰਾਮ ਰਾਏ ਦੁਸ਼ਮਣਾਂ ਨੂੰ ਕਨਸੋਆਂ ਦੇ ਰਹੇ ਸਨ ਅਤੇ ਚੌਥੇ ਨਿਘਰੇ ਹੋਏ ਤੇ ਡਰਾਕਲ ਲੋਕ ਸਗੋਂ ਰਾਹ ਵਿਚ ਰੋੜਾ ਬਣ ਰਹੇ ਸਨ।

ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਗੱਲ ਸਮਝ ਲਈ ਸੀ ਕਿ ਇਨ੍ਹਾਂ ਡਰਾਕਲ ਤੇ ਕਾਇਰ ਲੋਕਾਂ ਵਿੱਚੋਂ ਹੀ ਯੋਧੇ ਤੇ ਸੂਰਬੀਰ ਪੈਦਾ ਹੋਣੇ ਹਨ। ਬਹਾਦਰ ਸੂਰਮੇ ਕਿਤੇ ਬਾਹਰੋਂ ਪੈਦਾ ਨਹੀਂ ਹੋਣੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਗਿੱਦੜਾਂ ਨੂੰ ਹੀ ਸ਼ੇਰ ਬਣਾਇਆ। ਉਹ ਲੋਕ ਜੋ ਬਿਲਕੁਲ ਨਕਾਰੇ ਹੋ ਚੁੱਕੇ ਸਨ ਉਨ੍ਹਾਂ ਵਿਚ ਅੰਮ੍ਰਿਤ ਦੀ ਸ਼ਕਤੀ ਭਰ ਕੇ ਵੱਡੇ-ਵੱਡੇ ਜਰਨੈਲਾਂ ਦੇ ਮੁਕਾਬਲੇ 'ਤੇ ਖੜ੍ਹੇ ਕਰ ਦਿੱਤੇ।

*#੧੦੫, ਮਾਇਆ ਨਗਰ, ਸਿਵਲ ਲਾਈਨਜ਼, ਲੁਧਿਆਣਾ-੧੪੧੦੦੧; ਮੋ. +੯੧੯੯੧੫੫-੧੫੪੩੬

ਚਮਕੌਰ ਦੀ ਨਿੱਕੀ ਜਿਹੀ ਹਵੇਲੀ ਵਿਚ ਸਿਰਫ ੪੦ ਸਿੰਘਾਂ ਨੇ ਲੱਖਾਂ ਦੀ ਫੌਜ ਦਾ ਮੁਕਾਬਲਾ ਕੀਤਾ।

ਇਸੇ ਲਈ ਪ੍ਰਸਿੱਧ ਇਤਿਹਾਸਕਾਰ ਕਨਿੰਘਮ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਸਮਝਣ ਲਈ ਸਾਨੂੰ ਇੱਕ ਤੇਜ਼ ਰਫਤਾਰ ਸੋਚ ਰੂਪੀ ਘੋੜੇ 'ਤੇ ਸਵਾਰ ਹੋਣਾ ਪਵੇਗਾ। ੪੨ ਸਾਲ ਤੋਂ ਵੀ ਘੱਟ ਉਮਰ ਵਿਚ ਜੋ ਬਖਸ਼ਿਸ਼ਾਂ ਕਰਤਵ ਤੇ ਜੀਵਨ ਕਾਰਨਾਮੇ ਗੁਰੂ ਸਾਹਿਬ ਨੇ ਕੀਤੇ, ਉਨ੍ਹਾਂ ਦਾ ਜਾਇਜ਼ਾ ਲੈਣਾ ਵੀ ਕਠਿਨ ਹੈ। ਏਨੀ ਛੋਟੀ ਉਮਰ ਵਿਚ ਏਨੇ ਮਹਾਨ ਕਾਰਨਾਮੇ ਕਰ ਜਾਣਾ ਇੱਕ ਕਰਾਮਾਤ ਤੋਂ ਘੱਟ ਨਹੀਂ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ-ਜਹਿਦ ਦਾ ਜੀਵਨ ਸੀ। ਗੁਰੂ ਸਾਹਿਬ ਦੇ ਅਨਿੰਨ ਸੇਵਕ ਭਾਈ ਨੰਦ ਲਾਲ ਜੀ ਆਪਣੀ ਰਚਨਾ 'ਗੰਜਨਾਮਾ' ਵਿਚ ਗੁਰੂ ਸਾਹਿਬ ਦੀ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ ਗੁਰੂ ਸਾਹਿਬ ਦੀ ਸ਼ਖ਼ਸੀਅਤ ਸੱਚ ਨੂੰ ਰੋਸ਼ਨ ਕਰਨ ਵਾਲੀਆਂ ਨੌਂ ਮਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸੱਤ ਦੀ ਰਾਤ ਦੇ ਹਨੇਰੇ ਨੂੰ ਨਾਸ਼ ਕਰਨ ਵਾਲੀ ਹੈ। ਗੁਰੂ ਸਾਹਿਬ ਦੀ ਸਿੱਖਿਆ ਤੇ ਆਗਿਆ ਦਾ ਨਗਾਰਾ ਨੌ ਜਹਾਨਾਂ ਵਿਚ ਵੱਜ ਰਿਹਾ ਹੈ। ਉਨ੍ਹਾਂ ਦੇ ਬੋਲ ਐਸੇ ਮਿੱਠੇ ਸਨ ਕਿ ਮੁਰਦਿਆਂ ਵਿਚ ਵੀ ਜਾਨ ਪਾ ਦਿੰਦੇ ਸਨ। ਉਹ ਬੇਹੋਸ਼ੀ ਵਾਲੀ ਨਹੀਂ ਹੋਸ਼ਾਂ ਵਾਲੀ ਮਸਤੀ ਦਿੰਦੇ ਸਨ। ਗੁਰੂ ਪਾਤਸ਼ਾਹ ਦੇ ਪ੍ਰਸਿੱਧ ਦਰਬਾਰੀ ਕਵੀ ਹੰਸ ਰਾਮ ਜੀ ਨੇ ਆਪ ਨੂੰ 'ਪਰਮਉਦਾਰ, ਪਰ-ਪੀਰ ਕੋ ਹਰਨਹਾਰ' ਕਰਕੇ ਲਿਖਿਆ ਹੈ। ਉਸ ਦਾ ਕਹਿਣਾ ਹੈ ਕਿ ਜਿਹੜੇ ਲੋਕ ਰਾਜਿਆਂ ਦੇ ਦਰਬਾਰ ਵਿਚ ਜਾਣ ਲਈ ਮਹੀਨਿਆਂ ਬੱਧੀ ਤਰਸਦੇ ਰਹਿੰਦੇ ਸਨ, ਉਹੀ ਲੋਕ ਗੁਰੂ ਦਰਬਾਰ ਵਿਚ ਦਰਬਾਨ ਬਣੇ ਵੇਖੇ ਜਾ ਸਕਦੇ ਸਨ।

ਲਾਹੌਰ ਦਾ ਰਹਿਣ ਵਾਲਾ ਕਵੀ ਅੰਮ੍ਰਿਤ ਰਾਏ ਜੋ ਆਪ ਜੀ ਦਾ ਸਮਕਾਲੀ ਹੋਇਆ ਹੈ, ਆਪ ਜੀ ਦੀ ਸ਼ਖ਼ਸੀਅਤ ਦਾ ਵਰਣਨ ਕਰਦੇ ਹੋਏ ਲਿਖਦਾ ਹੈ ਕਿ ਸਾਰੇ ਦੇ ਸਾਰੇ ਨੌਂ ਰਸ ਆਪ ਦੀ ਸ਼ਖ਼ਸੀਅਤ ਵਿੱਚੋਂ ਡੁੱਲ੍ਹ-ਡੁੱਲ੍ਹ ਪੈਂਦੇ ਸਨ। ਆਪ ਜੀ ਦੀ ਬਹਾਦਰੀ ਦਾ ਵਰਣਨ ਕਰਦੇ ਹੋਏ ਜਦੋਂ ਉਹ ਬੀਰ ਰਸ ਦੀ ਚਰਚਾ ਕਰਦਾ ਹੈ ਤਾਂ ਲਿਖਦਾ ਹੈ ਕਿ "ਕਾਇਰਾਂ ਨੂੰ ਸ਼ੇਰ ਬਣਾ ਕੇ ਜੰਗ ਵਿਚ ਲੜਾ ਦੇਣਾ, ਹਲਵਾਈਆਂ ਤੇ ਉਦਾਸੀਆਂ ਕੋਲੋਂ ਸਮੇਂ ਦੇ ਵੱਡੇ-ਵੱਡੇ ਜਰਨੈਲ ਮਰਵਾ ਦੇਣਾ, ਆਪ ਜੀ ਦਾ ਹੀ ਕੰਮ ਸੀ।" ਪ੍ਰਸਿੱਧ ਕਵੀ ਹੀਰ ਆਪ ਜੀ ਦੀ ਤੀਰ-ਅੰਦਾਜ਼ੀ ਦੀ ਸਿਫਤ ਕਰਦਿਆਂ ਹੋਇਆਂ ਲਿਖਦਾ ਹੈ ਕਿ ਜਦੋਂ ਆਪ ਜੀ ਦਾ ਤੀਰ ਚੱਲ ਜਾਂਦਾ ਸੀ ਤਾਂ ਸੰਜੋਆਂ ਨੂੰ ਵਿੰਨ੍ਹ ਕੇ ਤੇ ਘੋੜਿਆਂ ਨੂੰ ਚੀਰ ਕੇ ਕਈਆਂ ਦੀਆਂ ਜਾਨਾਂ ਇਸ ਤਰ੍ਹਾਂ ਲੈ ਲੈਂਦਾ ਸੀ ਜਿਵੇਂ ਕੜਾਹੀ ਵਿਚ ਵੜੇ ਤਲਣ ਵਾਲਾ ਹਲਵਾਈ ਸੀਖ ਨਾਲ ਇੱਕੋ ਵਾਰ ਕਿੰਨੇ ਹੀ ਵੜੇ ਬਾਹਰ ਕੱਢ ਲੈਂਦਾ ਹੈ।

ਗੁਰੂ-ਘਰ ਦੀ ਜੋ ਰੀਤ 'ਸੰਤਾਂ ਮਾਨੋ ਦੂਤਾਂ ਡਾਨੋ' ਵਾਲੀ ਸੀ, ਆਪ ਨੇ ਤੋੜ ਅਪਣਾਈ, ਗੁਣੀ ਪੁਰਸ਼ਾਂ ਵਾਸਤੇ ਆਪ ਉਦਾਰ ਚਿੱਤ ਸਨ ਪਰ ਜੇ ਕਿਸੇ ਨੇ ਤਲਵਾਰ

ਖਿੱਚੀ ਤਾਂ ਉਸ ਨੂੰ ਤੋੜੇਦਾਰ ਹੋ ਕੇ ਮਿਲਦੇ ਸਨ। ਗੁਰੂ ਸਾਹਿਬ ਨੇ ਜਿੰਨੀਆਂ ਵੀ ਜੰਗਾਂ ਕੀਤੀਆਂ, ਉਹ ਸਭ ਜ਼ੁਲਮ ਦਾ ਨਾਸ਼ ਕਰਨ ਵਾਸਤੇ ਅਤੇ ਦੁਖੀਆਂ ਦੇ ਸੁੱਖ ਲਈ ਹੀ ਸਨ। ਉਹ ਆਪਣੇ ਸਵਾਰਥ ਲਈ ਨਹੀਂ ਸਨ ਲੜਦੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਪੈਗੰਬਰ, ਰੱਖਿਅਕ, ਸੰਤ, ਕਵੀ, ਭਗਤ, ਸੁਧਾਰਕ, ਰੂਹਾਨੀ ਆਗੂ, ਵੰਡ ਛਕਣ ਵਾਲੇ, ਵਿਦਵਾਨ, ਸਕਾਲਰ, ਸਭ ਬੋਲੀਆਂ ਦੇ ਮਾਹਿਰ, ਨੀਤੀਵਾਨ, ਜਰਨੈਲ, ਸੰਤ-ਸਿਪਾਹੀ, ਪਰਉਪਕਾਰੀ, ਉਦਾਰਚਿੱਤ, ਤੀਰ-ਅੰਦਾਜ਼, ਘੋੜ-ਸਵਾਰ, ਸਹਿਣਸ਼ੀਲਤਾ, ਨਿਰਮਾਣਤਾ, ਸੰਸਾਰਕ ਪੀੜਾਂ ਹਰਨ ਵਾਲੇ, ਨਿਰਵੈਰ, ਨਿਡਰ, ਲਿਖਾਰੀ ਆਦਿ ਅਨੇਕਾਂ ਹੀ ਗੁਣ ਇੱਕੋ ਸਮੇਂ ਵੇਖੇ ਜਾ ਸਕਦੇ ਹਨ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ ਜਹਿਦ ਦਾ ਜੀਵਨ ਸੀ। ਜਿਸ ਵੀ ਮਹਾਨ ਕੰਮ ਨੂੰ ਆਪ ਨੇ ਹੱਥ ਪਾਇਆ ਉਸ ਨੂੰ ਪੂਰਨ ਸਫਲਤਾ ਨਾਲ ਸਿਰੇ ਚਾੜ੍ਹਿਆ। ਜ਼ੁਲਮ ਦਾ ਟਾਕਰਾ ਕਰਨ ਲਈ ਜੋ ਵਿਉਂਤਾਂ ਗੁਰੂ ਜੀ ਨੇ ਬਣਾਈਆਂ ਉਹ ਆਪ ਦੀ ਅਲੌਕਿਕ ਸਮਝ ਦਾ ਸਬੂਤ ਹਨ। ਆਪ ਨੇ ਲੋਕਾਂ ਨੂੰ ਐਸੀ ਚੜ੍ਹਦੀ ਕਲਾ ਬਖਸ਼ੀ ਕਿ ਮੌਤ ਤੋਂ ਡਰਨ ਵਾਲੇ ਲੋਕਾਂ ਵਿਚ ਮਰਨ ਦਾ ਚਾਅ ਭਰਿਆ ਗਿਆ। ਆਪ ਦੇ ਉਪਦੇਸ਼ਾਂ ਦਾ ਐਸਾ ਅਸਰ ਹੋਇਆ ਕਿ ਲਿਤਾੜੇ ਹੋਏ ਲੋਕ ਸੰਸਾਰ ਦੇ ਪ੍ਰਸਿੱਧ ਯੋਧੇ ਬਣੇ।

ਮੈਕਾਲਿਫ ਲਿਖਦਾ ਹੈ ਕਿ ਗੁਰੂ ਸਾਹਿਬ ਤੋਂ ਪਹਿਲਾਂ ਸੰਸਾਰ ਦੇ ਕਿਸੇ ਵੀ ਜਰਨੈਲ ਨੂੰ ਉਨ੍ਹਾਂ ਲੋਕਾਂ ਨੂੰ ਜਥੇਬੰਦ ਕਰਨ ਦਾ ਖਿਆਲ ਤਕ ਨਹੀਂ ਸੀ ਆਇਆ ਜਿਨ੍ਹਾਂ ਨੂੰ ਦੂਰੇ ਦੂਰੇ ਕਹਿ ਕੇ ਦੁਰਕਾਰਿਆ ਜਾ ਰਿਹਾ ਸੀ। ਲਾਲਾ ਦੌਲਤ ਰਾਏ ਆਰੀਆ ਨੇ ਆਪਣੀ ਪੁਸਤਕ 'ਸਵਾਨੇ ਉਮਰੀ ਸ੍ਰੀ ਗੁਰੂ ਗੋਬਿੰਦ ਸਿੰਘ' ਵਿਚ ਲਿਖਿਆ ਹੈ ਕਿ ਜਿਨ੍ਹਾਂ ਸ਼ੂਦਰਾਂ ਦੀ ਕੋਈ ਵਾਤ ਨਹੀਂ ਸੀ ਪੁੱਛਦਾ ਅਤੇ ਜਿਨ੍ਹਾਂ ਨੂੰ ਦੁਰਕਾਰਿਆ ਤੇ ਫਿਟਕਾਰਦਿਆਂ ਵਾਰ ਨਹੀਂ ਸੀ ਆਉਂਦੀ ਉਨ੍ਹਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ 'ਤੇ ਖੜ੍ਹਾ ਕਰਨਾ ਨਿਰੋਲ ਤੇ ਇੱਕ ਮਾਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ। ਜੋ ਲੋਕ ਪੀਸ ਕੇ ਮਿੱਟੀ ਵਿਚ ਰਲਾਏ ਜਾ ਰਹੇ ਸਨ ਤੇ ਹੀਣਿਆਂ ਵਾਂਗ ਜਿਨ੍ਹਾਂ ਨੂੰ ਰਹਿਣ 'ਤੇ ਮਜਬੂਰ ਕੀਤਾ ਜਾ ਰਿਹਾ ਸੀ, ਉਨ੍ਹਾਂ ਨੂੰ ਆਪਣੇ ਪੈਰਾਂ 'ਤੇ ਖੜਾ ਕਰ ਦਿੱਤਾ, ਛਾਤੀ ਨਾਲ ਲਾਇਆ ਅਤੇ "ਰੰਘਰੇਟਾ ਗੁਰੂ ਕਾ ਬੇਟਾ" ਕਹਿ ਕੇ ਸਰਦਾਰ ਬਣਾ ਦਿੱਤਾ। ਆਪ ਨੇ ਫੁਰਮਾਇਆ :

*ਜਿਨ ਕੀ ਜਾਤ ਔਰ ਕੁਲ ਨਾਹੀ, ਸਰਦਾਰੀ ਨਾ ਭਈ ਕਿਦਾਹੀਂ।*
*ਇਨਹੀ ਕੋ ਸਰਦਾਰ ਬਣਾਊਂ, ਤਬੇ ਗੋਬਿੰਦ ਸਿੰਘ ਨਾਮ ਕਹਾਊਂ।*
*ਇਨ ਗਰੀਬ ਸਿਖਨ ਕੋ ਦੇਊਂ ਪਾਤਸ਼ਾਹੀ, ਯਾਦ ਕਰੇ ਹਮਰੀ ਗੁਰਿਆਈ।*

ਜਦੋਂ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਤ-ਸਿਪਾਹੀ ਦੇ ਰੂਪ ਵਿਚ ਵੇਖਦੇ ਹਾਂ ਤਾਂ ਹੈਰਾਨ ਹੁੰਦੇ ਹਾਂ ਕਿ ਰੂਹਾਨੀਅਤ ਨਾਲ ਭਰਪੂਰ ਗੁਰੂ ਜਦੋਂ ਤੇਗ਼ ਦੀ ਮੁੱਠ ਨੂੰ ਹੱਥ

ਪਾ ਲੈਂਦੇ ਹਨ ਤਾਂ ਜ਼ੁਲਮ ਨੂੰ ਜੜ੍ਹੋਂ ਉਖਾੜ ਕੇ ਰੱਖ ਦਿੰਦੇ ਹਨ। ਫਿਰ ਸੰਤ-ਸਿਪਾਹੀ ਵੀ ਐਸਾ ਹੈ ਜੋ *ਨਿਰਭਉ ਜਪੈ ਸਗਲ ਭਉ ਮਿਟੈ* ਦੇ ਗੁਰਮਤਿ ਸਿਧਾਂਤ ਉਤੇ ਪੂਰਨਾ ਪਾ ਕੇ ਵਿਖਾਉਣ ਵਾਲਾ ਹੈ।

ਜਦੋਂ ਔਰੰਗਜ਼ੇਬ ਨੇ ਕਈ ਤਰ੍ਹਾਂ ਦੇ ਹੁਕਮ ਜਾਰੀ ਕੀਤੇ ਕਿ ਕੋਈ ਰਾਗ ਨਹੀਂ ਗਾ ਸਕਦਾ, ਕੋਈ ਘੋੜ ਸਵਾਰੀ ਨਹੀਂ ਕਰ ਸਕਦਾ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਔਰੰਗਜ਼ੇਬ ਚਾਹੁੰਦਾ ਹੈ ਕਿ ਲੋਕਾਂ ਵਿਚ ਅਧੀਨਗੀ ਭਰੀ ਜਾਵੇ, ਲੋਕੀਂ ਸਿਰ ਨਿਵਾ ਕੇ ਤੁਰਨ, ਪਰ ਮੈਂ ਅਜਿਹੇ ਸਰਦਾਰ ਪੈਦਾ ਕਰਾਂਗਾ ਜੋ ਸਦਾ ਹੀ ਆਪਣਾ ਸਿਰ ਉਚਾ ਚੁੱਕ ਕੇ ਤੁਰਨਗੇ। ਔਰੰਗਜ਼ੇਬ ਚਾਹੁੰਦਾ ਹੈ ਕਿ ਲੋਕ ਧਰਤੀ 'ਤੇ ਕੀੜਿਆਂ ਵਾਂਗ ਰਹਿਣ ਪਰ ਮੈਂ ਉਨ੍ਹਾਂ ਨੂੰ ਸ਼ਾਹ-ਸਵਾਰ ਬਣਾਵਾਂਗਾ। ਔਰੰਗਜ਼ੇਬ ਚਾਹੁੰਦਾ ਹੈ ਕਿ ਮੰਦਿਰਾਂ ਵਿਚ ਸੰਖ ਵੱਜਣੇ ਬੰਦ ਹੋ ਜਾਣ ਪਰ ਮੈਂ ਨਗਾਰੇ ਵਜਾਵਾਂਗਾ। ਇਹ ਸਭ ਕੁਝ ਇਸ ਲਈ ਸੀ ਕਿਉਂਕਿ ਬਚਪਨ ਵਿਚ ਗੁੜ੍ਹਤੀ ਹੀ ਕੁਝ ਐਸੀ ਮਿਲੀ ਸੀ।

ਗੁਰੂ ਸਾਹਿਬ ਵੱਲੋਂ 'ਰਣਜੀਤ ਨਗਾਰਾ' ਵਜਾਉਣਾ ਵਕਤ ਦੀ ਹਕੂਮਤ ਨਾਲ ਸਿੱਧੀ ਟੱਕਰ ਲੈਣਾ ਸੀ। ਜਦੋਂ ਵੀ ਗੁਰੂ ਸਾਹਿਬ ਸ਼ਿਕਾਰ 'ਤੇ ਜਾਂਦੇ ਜਾਂ ਵਾਪਸ ਆਉਂਦੇ ਤਾਂ ਨਗਾਰਾ ਵੱਜਦਾ ਹੁੰਦਾ ਸੀ। ਜਦੋਂ ਇਸ ਨਗਾਰੇ ਬਾਰੇ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਇਆ। ਉਹ ਔਰੰਗਜ਼ੇਬ ਜੋ ਆਪਣੇ ਪੁੱਤਰ ਦੇ ਨਗਾਰਾ ਵਜਾਉਣ 'ਤੇ ਦੁਖੀ ਹੋਇਆ ਸੀ, ਗੁਰੂ ਸਾਹਿਬ ਦੇ ਨਗਾਰਾ ਵਜਾਉਣ ਤੇ ਚੁੱਪ ਕਿਵੇਂ ਰਹਿ ਸਕਦਾ ਸੀ। ਜਦੋਂ ਖੁਫ਼ੀਏ ਨੇ ਔਰੰਗਜ਼ੇਬ ਨੂੰ ਕਾਬਲ ਤੋਂ ਲਿਖਿਆ ਕਿ ਸ਼ਹਿਜ਼ਾਦਾ ਮੁਅਜਮ ਨੇ ਨਵਾਬੀ ਸੰਭਾਲਣ ਵੇਲੇ ਚਾਰ ਨਗਾਰੇ ਵਜਾਏ ਸਨ ਤਾਂ ਉਸ ਨੇ ਆਪਣੇ ਪੁੱਤਰ ਨੂੰ ਹਦਾਇਤ ਕੀਤੀ ਸੀ ਕਿ ਤੈਨੂੰ ਦਰਬਾਰ ਵਿਚ ਦਾਖ਼ਲ ਹੋਣ ਸਮੇਂ ਕੇਵਲ ਚਾਰ ਢੋਲ ਹੀ ਵਜਾਉਣੇ ਚਾਹੀਦੇ ਸਨ। ਜਿਸ ਵੇਲੇ ਅੱਲ੍ਹਾ ਤਾਲਾ ਤੈਨੂੰ ਤਖ਼ਤ ਨਸੀਬ ਕਰੇਗਾ ਤਾਂ ਰੱਜ ਕੇ ਨਗਾਰੇ ਵਜਾ ਲਵੀਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਨਾ ਕੇਵਲ ਨੁਹਾਰ ਹੀ ਬਦਲੀ ਸੀ ਸਗੋਂ ਵਿਚਾਰ ਵੀ ਬਦਲ ਕੇ ਮਾਨਸਿਕ ਕ੍ਰਾਂਤੀ ਲਿਆਂਦੀ। ਖਾਲਸੇ ਨੂੰ ਇੱਕ ਵਰਦੀ, ਇੱਕੋ ਨਾਮ ਤੇ ਇੱਕੋ ਨਾਅਰਾ- "ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹ ॥" ਬਖਸ਼ੀ ਅਤੇ ਮੁਕਤੀ ਲਈ ਇੱਕੋ ਹੀ ਪੰਥ ਦੱਸਿਆ। ਜਾਤ-ਪਾਤ, ਊਚ-ਨੀਚ ਦੇ ਸਾਰੇ ਬੰਧਨ ਤੋੜ ਕੇ ਸਾਰਿਆਂ ਨੂੰ ਇੱਕੋ ਜਿਹੇ ਕਕਾਰ ਬਖਸ਼ ਕੇ ਇੱਕੋ ਹੀ ਨਿਸ਼ਾਨ ਥੱਲੇ ਇਕੱਤਰ ਕੀਤਾ। ਖਾਲਸੇ ਵਿਚ ਨਾ ਟੁੱਟਣ ਵਾਲੀ ਏਕਤਾ ਪੈਦਾ ਕੀਤੀ ਅਤੇ ਸਮੁੱਚੇ ਖਾਲਸੇ ਨੂੰ ਇੱਕ ਲੜੀ ਵਿਚ ਪਰੋ ਦਿੱਤਾ। ਗੁਰੂ ਸਾਹਿਬ ਨੇ ਖਾਲਸਾ ਸਾਜ ਕੇ ਸਿੱਖਾਂ ਨੂੰ ਨਵੇਕਲੀ ਜੀਵਨ-ਜਾਚ ਸਿਖਾਈ ਜਿਸ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅਤੇ ਜੀਵਨ ਚੱਲਣ ਰਾਹੀਂ ਰੱਖੀ ਸੀ।

ਭਾਈ ਗੁਰਦਾਸ ਜੀ ਦੂਜੇ ਨੇ ਆਪਣੀ ਲਿਖੀ ਵਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਨੂੰ 'ਪੁਰਖ ਭਗਵੰਤ' ਕਰਕੇ ਲਿਖਿਆ ਹੈ - ਜਿਸ ਦੇ ਅਰਥ ਹੀ ਇਹ ਹਨ ਕਿ ਆਪ ਕਿਸੇ ਇੱਕ ਪ੍ਰਾਂਤ ਜਾਂ ਦੇਸ਼ ਦੇ ਹੀ ਆਗੂ ਨਹੀਂ ਸਨ ਸਗੋਂ ਉਹ ਸਾਰੇ ਵਿਸ਼ਵ ਨੂੰ ਅਗਵਾਈ ਦੇਣ ਵਾਲੇ ਸਨ। ਆਪ ਜੀ ਦੀਆਂ ਮਹਾਨ ਲਿਖਤਾਂ ਵਿਚ ਨਾ ਕਿਤੇ ਜਾਤੀਵਾਦ ਹੈ ਤੇ ਨਾ ਹੀ ਕਿਤੇ ਰਾਸ਼ਟਰਵਾਦ ਦੀ ਝਲਕ ਪੈਂਦੀ ਹੈ। ਜਦੋਂ ਅਸੀਂ ਜਾਪੁ ਸਾਹਿਬ ਵਿਚ ਇਹ ਪੜ੍ਹਦੇ ਹਾਂ :

*ਕਿ ਸਰਬੱਤ੍ਰ ਭਾਨੈ॥ ਕਿ ਸਰਬੱਤ੍ਰ ਮਾਨੈ॥*
*ਕਿ ਸਰਬੱਤ੍ਰ ਇੰਦ੍ਰੈ॥ ਕਿ ਸਰਬੱਤ੍ਰ ਚੰਦ੍ਰੈ॥*

ਤਾਂ ਸਾਨੂੰ ਆਪ ਜੀ ਦੀ ਵਿਸ਼ਾਲ ਦ੍ਰਿਸ਼ਟੀ ਦੀ ਸੋਝੀ ਹੁੰਦੀ ਹੈ ਅਤੇ ਖਾਸ ਕਰਕੇ 'ਅਕਾਲ ਉਸਤਤ' ਵਿੱਚੋਂ ਉਹ ਸ੍ਵਯੇ ਪੜ੍ਹਦੇ ਹਾਂ ਜਿਨ੍ਹਾਂ ਵਿਚ ਦਸਮੇਸ਼ ਪਿਤਾ ਪੂਰਬ ਤੋਂ ਪੱਛਮ, ਉੱਤਰ ਤੋਂ ਦੱਖਣ ਸਭ ਪ੍ਰਾਂਤਾਂ ਤੇ ਦੇਸ਼ਾਂ ਦਾ ਜ਼ਿਕਰ ਕਰ ਕੇ ਸਾਰਿਆਂ ਉੱਪਰ ਵਾਹਿਗੁਰੂ ਦਾ ਸਾਇਆ ਅਨੁਭਵ ਕਰਦੇ ਹਨ ਤਾਂ ਉਨ੍ਹਾਂ ਦੀ ਵਿਸ਼ਾਲ ਦ੍ਰਿਸ਼ਟੀ ਪੰਜਾਬ ਤੋਂ ਅੱਗੇ ਲੰਘ ਕੇ ਦਿੱਲੀ, ਰਾਜਪੁਤਾਨਾ, ਮਹਾਂਰਾਸ਼ਟਰ, ਦੱਖਣ, ਬੰਗਲੌਰ, ਉੜੀਸਾ, ਬੰਗਾਲ, ਅਸਾਮ, ਭੂਟਾਨ, ਸਿੱਕਮ, ਨੇਪਾਲ ਤੇ ਫਿਰ ਹਿਮਾਲਾ ਵੱਲੋਂ ਲੰਘਦੀ ਹੋਈ ਚੀਨ, ਤਿੱਬਤ, ਈਰਾਨ, ਤੁਰਕੀ, ਫਰਾਸੀਸੀ, ਫਰੰਗੀ ਅਤੇ ਸਭ ਟਾਪੂਆਂ ਨੂੰ ਟੱਪ ਕੇ ਵਿਸ਼ਵ ਵਿਚ ਇੱਕ ਦਾ ਹੀ ਰਾਜ ਦੇਖਦੀ ਹੈ। ਆਪ 'ਅਕਾਲ ਉਸਤਤ' ਵਿਚ ਫੁਰਮਾਉਂਦੇ ਹਨ:

*ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ*
*ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ ॥*
*ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗ ਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ॥*
*ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈ*
*ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ ॥*
*ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ*
*ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ ॥*

ਆਪ ਐਸੇ 'ਪੁਰਖ ਭਗਵੰਤ' ਸਨ ਜਿਨ੍ਹਾਂ ਦਾ ਹੋਰ ਕੋਈ ਸਾਨੀ ਨਹੀਂ ਸੀ। ਬੁੱਲੇ ਸ਼ਾਹ ਨੇ ਠੀਕ ਹੀ ਕਿਹਾ ਸੀ ਕਿ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾ ਹੁੰਦੇ ਤਾਂ ਸਭ ਧਰਮਾਂ ਦਾ ਨਾਸ਼ ਹੋ ਜਾਣਾ ਸੀ। ਡਾਕਟਰ ਜ਼ਾਕਿਰ ਹੁਸੈਨ ਨੇ ਠੀਕ ਹੀ ਲਿਖਿਆ ਹੈ- ਜਦ ਤਕ ਮਨੁੱਖ ਦੇ ਅੰਦਰ ਭੈ ਤੇ ਬਾਹਰੀ ਦਹਿਸ਼ਤ ਹੈ ਅਤੇ ਉਹ ਮਜ਼ਹਬੀ ਤੁਅੱਸਬ, ਸਮਾਜੀ ਵਿਖੇਵੇਂ ਅਤੇ ਫੋਕੀਆਂ ਰਸਮਾਂ ਰੀਤਾਂ ਵਿਚ ਫਸਿਆ ਹੋਇਆ ਹੈ, ਸੰਸਾਰ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਟਿਕਟਿਕੀ ਲਗਾ ਕੇ ਦੇਖਦਾ ਹੀ ਰਹੇਗਾ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਬਾਣੀ ਸੰਗੀਤ ਨੂੰ ਦੇਣ

*-ਸ. ਅਜੈਪਾਲ ਸਿੰਘ ਚਵਿੰਡਾ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਾਸਾਨੀ ਪ੍ਰਤਿਭਾ ਦੇ ਮਾਲਕ ਸਾਹਿਤ ਅਤੇ ਸੰਗੀਤ ਦੇ ਮਹਾਨ ਗਿਆਤਾ ਅਤੇ ਬ੍ਰਿਜ, ਫ਼ਾਰਸੀ ਅਤੇ ਹਿੰਦੀ ਆਦਿ ਭਾਸ਼ਾਵਾਂ ਦੇ ਮਹਾਨ ਜਾਣਕਾਰ ਸਨ। ਆਪ ਇਕ ਸੂਰਬੀਰ ਯੋਧਾ ਸਨ। ਆਪ ਨੇ ਜਿੱਥੇ ਸਿੱਖ ਕੌਮ ਨੂੰ ਨਵੀਂ ਸੇਧ ਦਿੱਤੀ, ਉੱਥੇ ਆਪ ਜੀ ਦਾ ਗੁਰਮਤਿ ਸੰਗੀਤ ਦੇ ਖੇਤਰ ਵਿਚ ਵੀ ਮਹਾਨ ਯੋਗਦਾਨ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਦਰਜ ਕਰਨਾ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਹੋ ਗਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਵਾਇਆ। ਇਹ ਕਾਰਜ ਦਮਦਮਾ ਸਾਹਿਬ ਵਿਚ ਰਹਿ ਕੇ ਆਪ ਜੀ ਨੇ ਭਾਈ ਮਨੀ ਸਿੰਘ ਜੀ ਕੋਲੋਂ ਕਰਵਾਇਆ।

**ਸ੍ਰੀ ਦਸਮ ਗ੍ਰੰਥ ਦੀ ਰਚਨਾ :** ਗੁਰੂ ਜੀ ਬ੍ਰਿਜ, ਫ਼ਾਰਸੀ ਅਤੇ ਹਿੰਦੀ ਆਦਿ ਭਾਸ਼ਾਵਾਂ ਦੇ ਆਲਮ-ਫ਼ਾਜਲ ਸਨ। ਗੁਰੂ ਜੀ ਨੇ ਆਪਣੇ ਦਰਬਾਰ ਵਿਚ ੫੨ ਕਵੀ ਰੱਖੇ ਹੋਏ ਸਨ। ਗੁਰੂ ਜੀ ਦੀਆਂ ਰਚਨਾਵਾਂ ਦਾ ਸੰਕਲਨ ਸ੍ਰੀ ਦਸਮ ਗ੍ਰੰਥ ਦੇ ਰੂਪ ਵਿਚ ਕਰਵਾਇਆ। ਇਸ ਨੂੰ ਲਿਖਣ ਦਾ ਮਹਾਨ ਕਾਰਜ ਭਾਈ ਮਨੀ ਸਿੰਘ ਜੀ ਨੇ ਕੀਤਾ। ਰਾਜਨੀਤਿਕ ਹਾਲਾਤਾਂ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਨੇ ਬੀਰ ਰਸ ਭਰਪੂਰ ਬਾਣੀ ਰਚੀ। ਇਨ੍ਹਾਂ ਦੁਆਰਾ ਰਚਿਤ ਬੀਰ ਕਾਵਿ ਪੰਜਾਬੀ ਸਾਹਿਤ ਦਾ ਉੱਤਮ ਨਮੂਨਾ ਹੈ। ਇਨ੍ਹਾਂ ਦੇ ਦਰਬਾਰੀ ਕਵੀ ਵੀ ਇਨ੍ਹਾਂ ਦੀਆਂ ਪਾਈਆਂ ਲੀਹਾਂ ਦੇ ਅਨੁਸਾਰ ਹੀ ਕਵਿਤਾ ਰਚਦੇ ਸਨ। ਸ੍ਰੀ ਦਸਮ ਗ੍ਰੰਥ ੧੪੨੮ ਪੰਨਿਆਂ ਦਾ ਇਕ ਵਿਸ਼ਾਲ ਅਕਾਰ ਦਾ ਗ੍ਰੰਥ ਹੈ।

**ਸੰਗੀਤਕ ਸ਼ਬਦਾਵਲੀ ਦਾ ਪ੍ਰਯੋਗ :** ਸ੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਦੇ ਅਧਿਐਨ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਜਿੱਥੇ ਮਹਾਨ ਧਾਰਮਿਕ ਆਗੂ ਸਨ, ਉੱਥੇ ਅਦੁੱਤੀ ਬਾਣੀਕਾਰ ਅਤੇ ਸੰਗੀਤ ਦੇ ਗਿਆਤਾ ਵੀ ਸਨ। ਗੁਰੂ ਜੀ ਦੀ ਮਹਾਨ ਬਾਣੀ ਵਿਚ ਸੰਗੀਤ ਪ੍ਰਤੀ ਉਨ੍ਹਾਂ ਦੀ ਸੂਖਮ ਸੂਝ ਦਾ ਗਿਆਨ ਮਿਲਦਾ ਹੈ। ਗੁਰੂ ਜੀ ਦੀਆਂ ਬਾਣੀਆਂ ਵਿਚ ਢੋਲ, ਮਿਰਦੰਗ, ਨਗਾਰੇ, ਸੰਖ, ਤਾਲ, ਗੀਤ, ਤਾਨ, ਤਰੰਗ ਆਦਿ

**ਸਹਾਇਕ ਪ੍ਰੋਫ਼ੈਸਰ (ਸੰਗੀਤ), ਬਾਬਾ ਅਜੈ ਸਿੰਘ ਖਾਲਸਾ ਕਾਲਜ, ਗੁਰਦਾਸ ਨੰਗਲ, ਡਾਕ: ਸੋਹਲ, ਜ਼ਿਲ੍ਹਾ ਗੁਰਦਾਸਪੁਰ-੧੪੩੫੨੦; ਮੋ. ੯੪੬੪੨੬੫੪੬੪*

ਸੰਗੀਤਕ ਸ਼ਬਦਾਵਲੀ ਦਾ ਪ੍ਰਯੋਗ ਮਿਲਦਾ ਹੈ। ਸ੍ਰੀ ਦਸਮ ਗ੍ਰੰਥ ਵਿਚਲੀ ਜਾਪੁ ਸਾਹਿਬ ਬਾਣੀ ਵਿਚ ਭੁਜੰਗ ਪ੍ਰਯਾਤ ਛੰਦ ਵਿਚ ਸੰਗੀਤ ਦੀ ਸ਼ਬਦਾਵਲੀ ਗਾਇਨ, ਵਾਦਨ, ਨ੍ਰਿਤ, ਨਾਦ ਅਤੇ ਤਾਨਾਂ ਨੂੰ ਇੰਨੀ ਗਹਿਰਾਈ ਨਾਲ ਉਸ ਅਕਾਲ ਪੁਰਖ ਦੀ ਉਸਤਤ ਲਈ ਪ੍ਰਯੋਗ ਕੀਤਾ ਹੈ ਜਿਵੇਂ :

*ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ॥੪੭॥*
*ਨਮੋ ਨ੍ਰਿਤ ਨ੍ਰਿਤੇ॥ ਨਮੋ ਨਾਦ ਨਾਦੇ॥*
*ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥੪੮॥*

'ਚੰਡੀ ਚਰਿਤ੍ਰ' ਵਿਚ ਪ੍ਰਭੂ ਉਸਤਤ ਲਈ ਰਚਿਤ ਬਾਣੀ ਵਿਚ ਅਨੇਕ ਵਾਦਿਆਂ ਦਾ ਉਲੇਖ ਮਿਲਦਾ ਹੈ ਜਿਵੇਂ:

*ਝਾਲਰ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ ॥*

ਸੰਗੀਤ ਵਾਦਿਆਂ ਦੇ ਭਿੰਨ-ਭਿੰਨ ਪ੍ਰਕਾਰਾਂ ਦੀ ਜਾਣਕਾਰੀ ਹੇਠ ਲਿਖੀਆਂ ਤੁਕਾਂ ਤੋਂ ਮਿਲਦੀ ਹੈ :

*ਤਤ ਛਿਨ ਘਨਸੁਰ ਸੋ ਸਭ ਬਾਜੈਂ॥*
*ਸੁਨ ਮਨ ਰਾਗੰ ਗੁਨਿ ਗਨ ਲਾਜੈ॥*

**ਵੱਖ-ਵੱਖ ਗਾਇਨ ਸ਼ੈਲੀਆਂ ਦਾ ਪ੍ਰਯੋਗ-** ਸ੍ਰੀ ਦਸਮ ਗ੍ਰੰਥ ਦੇ ਅਧਿਐਨ ਤੋਂ ਬਾਅਦ ਸਹਿਜੇ ਹੀ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਦਸਮ ਗ੍ਰੰਥ ਸੰਗੀਤ ਦਾ ਇਕ ਵਿਸ਼ਾਲ ਭੰਡਾਰ ਹੈ। ਢੋਲ, ਮ੍ਰਿਦੰਗ, ਨਗਾਰੇ, ਸੰਖ, ਧੁਨੀ, ਰਾਗ, ਗੰਧਰਵ, ਤੰਤੀ, ਤਾਨ ਤਰੰਗ, ਤਾਲ, ਗੀਤ ਆਦਿ ਸ਼ਬਦ ਗੂੜੀ ਸੰਗੀਤਕ ਸੂਝ ਦੀ ਉਪਜ ਹਨ। ਇਹ ਹੀ ਨਹੀਂ ਪ੍ਰਚਲਿਤ ਗਾਇਨ ਸ਼ੈਲੀ ਧਮਾਰ ਸੰਬੰਧੀ ਉਲੇਖ ਵੀ ਸ੍ਰੀ ਦਸਮ ਗ੍ਰੰਥ ਵਿਚ ਮਿਲਦਾ ਹੈ। ਜਿਵੇਂ :

*ਮਾਘ ਬਿਤੀਤ ਭਏ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ॥*
*ਖੇਲਤ ਸਿਯਾਮ ਧਮਾਰ ਅਨੂਪ ਮਹਾਸਿਨ ਸੁੰਦਰਿ ਸਾਂਵਲ ਗੋਰੀ॥*

ਧਮਾਰ ਗਾਇਨ ਸ਼ੈਲੀ ਦੀ ਗਾਇਨ ਰੁੱਤ ਅਤੇ ਵਿਸ਼ਾ-ਵਸਤੂ ਸੰਬੰਧੀ ਜਾਣਕਾਰੀ ਦਾ ਉੱਤਮ ਨਮੂਨਾ ਉਪਰੋਕਤ ਰਚਨਾ ਹੈ। ਫੱਗਣ ਦੀ ਰੁੱਤ ਵਿਚ ਹੋਲੀ ਖੇਡਣ ਨੂੰ ਖੇਲਤ ਧਮਾਰ ਕਹਿਣਾ ਉਸ ਸਮੇਂ ਦੀ ਪ੍ਰਸਿੱਧ ਗਾਇਨ ਸ਼ੈਲੀ ਧਮਾਰ ਅਤੇ ਉਸ ਦੇ ਵਿਸ਼ੇ-ਵਸਤੂ ਨੂੰ ਅਤਿ ਕਲਾ ਕੌਸ਼ਲਤਾ ਨਾਲ ਦਰਸਾਇਆ ਗਿਆ ਹੈ। ਪ੍ਰੋ. ਤਾਰਾ ਸਿੰਘ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਖਿਆਲ ਸ਼ਬਦ ਦਾ ਪ੍ਰਯੋਗ ਕਿਸੇ ਵੀ ਸ਼ੈਲੀ ਦੇ ਰੂਪ ਵਿਚ ਨਹੀਂ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਖਿਆਲ *ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ* ਪਹਿਲੀ ਵਾਰ ਮਿਲਦਾ ਹੈ।

**ਸੰਗੀਤਕ ਛੰਦ :** ਗੁਰੂ ਜੀ ਦੀ ਬਾਣੀ ਵਿਚ ਛੰਦ ਉਨ੍ਹਾਂ ਦੀ ਸੰਗੀਤਕ ਸੂਝ ਦਾ ਉੱਤਮ

ਨਮੂਨਾ ਹਨ। ਸੰਗੀਤਕ ਛੰਦ ਵਿਚ ਮ੍ਰਿਦੰਗ ਦੇ ਭਿੰਨ-ਭਿੰਨ ਬੋਲਾਂ ਦੇ ਆਧਾਰ 'ਤੇ ਰਚਨਾ ਕੀਤੀ ਗਈ ਹੈ। ਇਨ੍ਹਾਂ ਵਿੱਚੋਂ ਸੱਤ ਪ੍ਰਕਾਰ ਇਸ ਤਰ੍ਹਾਂ ਹਨ :-

੧. ਸੰਗੀਤਕ ਛਪਯ ੨. ਸੰਗੀਤ ਨਾਰਾਜ ੩. ਸੰਗੀਤ ਪਧਿਸਟਕਾ ੪. ਸੰਗੀਤ ਪਾਦੜੀ ੫. ਸੰਗੀਤ ਬਹੁੜਾ ੬. ਸੰਗੀਤ ਭੁਜੰਗ ਪ੍ਰਯਾਤ ੭. ਸੰਗੀਤ ਮਧੁਭਾਰ

**ਸਿੱਖ ਪਰੰਪਰਾਵਾਂ ਦੇ ਅਨੁਸਾਰ ਬਾਣੀ ਦੀ ਰਚਨਾ :** ਪਹਿਲੇ ਗੁਰੂ ਜੀ ਤੋਂ ਲੈ ਕੇ ਜੋ ਪਰੰਪਰਾ ਚੱਲੀ ਆ ਰਹੀ ਸੀ ਜਿਵੇਂ ਰਹਾਉ, ਅੰਕ, ਘਰ, ਰਾਗ ਆਦਿ ਨੂੰ ਕਾਇਮ ਰੱਖਦੇ ਹੋਏ ਗੁਰੂ ਜੀ ਨੇ ਰਾਮਕਲੀ, ਸੋਰਠਿ, ਕਲਿਆਣ, ਤਿਲੰਗ, ਕਾਫੀ, ਬਿਲਾਵਲ, ਦੇਵਗੰਧਾਰੀ ਆਦਿ ਰਾਗਾਂ ਵਿਚ ਬਾਣੀ ਦੀ ਰਚਨਾ ਕਰ ਕੇ ਪਹਿਲਾਂ ਚੱਲੀ ਆ ਰਹੀ ਪਰੰਪਰਾ ਦਾ ਅਨੁਸਰਨ ਕੀਤਾ।

**ਕੀਰਤਨ ਪਰੰਪਰਾ ਨੂੰ ਕਾਇਮ ਰੱਖਣਾ :** ਗੁਰੂ ਜੀ ਦੁਆਰਾ ਗੁਰਮਤਿ ਸੰਗੀਤ ਦੀਆਂ ਚੱਲੀਆਂ ਆ ਰਹੀਆਂ ਪਰੰਪਰਾ ਨੂੰ ਕਾਇਮ ਰੱਖਿਆ ਜਾ ਰਿਹਾ ਸੀ। ਇਨ੍ਹਾਂ ਵਿਚ ਦੀਵਾਨ ਲਗਾਉਣਾ, ਰਾਗ ਅਤੇ ਗਾਇਨ ਸ਼ੈਲੀਆਂ ਅਨੁਸਾਰ ਕੀਰਤਨ ਕਰਨਾ ਗੁਰਮਤਿ ਸੰਗੀਤ ਦੀਆਂ ਪਰੰਪਰਾਵਾਂ ਦੇ ਅੰਤਰਗਤ ਆਉਂਦਾ ਹੈ। ਇਨ੍ਹਾਂ ਦੇ ਸਮੇਂ ਵੀ ਸਵੇਰੇ ਆਸਾ ਦੀ ਵਾਰ, ਸ਼ਾਮ ਨੂੰ ਸੋਦਰ ਦੀ ਚੌਕੀ ਦਾ ਕੀਰਤਨ ਹੁੰਦਾ ਸੀ। ਇੱਥੋਂ ਤਕ ਕਿ ਜੰਗਾਂ-ਜੁੱਧਾਂ ਦੇ ਦਿਨਾਂ ਵਿਚ ਵੀ ਸਵੇਰੇ ਅਤੇ ਸ਼ਾਮ ਨੂੰ ਦੀਵਾਨ ਲਾ ਕੇ ਕੀਰਤਨ ਕਰਦੇ ਸਨ।

**ਵਾਰ ਗਾਇਨ ਪਰੰਪਰਾ ਨੂੰ ਕਾਇਮ ਰੱਖਣਾ :** ਗੁਰੂ ਜੀ ਜਿੱਥੇ ਜੰਗਾਂ-ਜੁੱਧਾਂ ਵਿਚ ਆਪਣੇ ਨਾਲ ਕੀਰਤਨ ਦੀ ਪਰੰਪਰਾ ਚਲਾਉਂਦੇ ਸਨ, ਉੱਥੇ ਉਨ੍ਹਾਂ ਨੇ ਵਾਰ ਗਾਇਨ ਦੀ ਪਰੰਪਰਾ ਨੂੰ ਵੀ ਕਾਇਮ ਰੱਖਿਆ। ਵਾਰ ਗਾਇਨ ਦੀ ਪਰੰਪਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ੁਰੂ ਕੀਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੀਰ ਰਸੀ ਬਾਣੀ 'ਚੰਡੀ ਦੀ ਵਾਰ' ਹੈ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਤਾਲ ਦੀ ਪ੍ਰਪੱਕਤਾ-** ਗੁਰੂ ਜੀ ਦੀ ਬਾਣੀ ਵਿਚ ਰਵਾਨਗੀ, ਤਾਲ, ਮਾਤਰਾ ਅਤੇ ਛੰਦ ਦੀ ਪਕੇਰੀ ਪਕੜ ਹੈ। ਜਿਵੇਂ:-

*-ਖਗ ਖੰਡ ਬਿਹੰਡੰ ਖਲਦਲ ਖੰਡੰ*
*ਅਤਿਰਣ ਮੰਡੰ ਬਰਬੰਡੰ॥*
*-ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥*
*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

**ਸ੍ਰੀ ਦਸਮ ਗ੍ਰੰਥ ਵਿਚ ਸੰਗੀਤਕ ਸ਼ਬਦਾਵਲੀ ਦਾ ਪ੍ਰਯੋਗ :** ਗੁਰੂ ਜੀ ਨੇ ਜਾਪੁ ਸਾਹਿਬ ਵਿਚ ਸੰਗੀਤ ਦੀ ਸ਼ਬਦਾਵਲੀ ਜਿਵੇਂ ਗਾਇਨ, ਵਾਦਨ, ਨ੍ਰਿਤ, ਨਾਦ ਅਤੇ ਤਾਨਾਂ ਆਦਿ ਨੂੰ ਕਿੰਨੀ ਗਹਿਰਾਈ ਨਾਲ ਉਸ ਅਕਾਲ ਪੁਰਖ ਦੀ ਉਸਤਤ ਲਈ ਵਰਤਿਆ ਹੈ ਜੋ ਆਪਣੀ ਮਿਸਾਲ ਆਪ ਹੈ। ਇਸ ਤੋਂ ਬਿਨਾਂ ਸੰਸਕ੍ਰਿਤ ਸ਼ਬਦਾਵਲੀ

ਦੀ ਵਰਤੋਂ ਬੜੇ ਸੁੰਦਰ ਢੰਗ ਨਾਲ ਕੀਤੀ ਹੈ।

**ਸਰਬ ਲੋਹ ਗ੍ਰੰਥ ਵਿਚ ਵੱਖ-ਵੱਖ ਰਾਗਾਂ ਦਾ ਪ੍ਰਯੋਗ :** ਸ੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਜੀ ਜਿੱਥੇ ਮਹਾਨ ਧਾਰਮਿਕ ਆਗੂ ਸਨ, ਉੱਥੇ ਮਹਾਨ ਬਾਣੀਕਾਰ ਤੇ ਸੰਗੀਤਵੇਤਾ ਵੀ ਸਨ। ਇਹੋ ਹੀ ਕਾਰਨ ਹੈ ਕਿ ਇਨ੍ਹਾਂ ਦੀਆਂ ਰਚਨਾਵਾਂ ਵਿਚ ਸਧਾਰਨ ਪੱਧਰ ਦੇ ਮਨੁੱਖ ਨੂੰ ਆਤਮਿਕ, ਸਰੀਰਿਕ, ਸਮਾਜਿਕ ਅਤੇ ਬੌਧਿਕ ਪੱਧਰ ਤੋਂ ਉਚਿਆਣ ਦੇ ਸਾਰੇ ਗੁਣ ਵਿਦਮਾਨ ਸਨ। ਆਪ ਜੀ ਨੇ ਸਰਬ ਲੋਹ ਗ੍ਰੰਥ ਵਿਚ ਵੱਖ-ਵੱਖ ਰਾਗਾਂ ਵਿਚ ਬਾਣੀ ਨੂੰ ਰਚਿਆ ਹੈ ਜਿਨ੍ਹਾਂ ਦੀ ਕੁੱਲ ਗਿਣਤੀ ੧੫੦ ਦੇ ਨਜ਼ਦੀਕ ਹੈ।

ਸ੍ਰੀ ਦਸਮ ਗ੍ਰੰਥ ਦੀਆਂ ਬਾਕੀ ਰਚਨਾਵਾਂ 'ਬਚਿੱਤ੍ਰ ਨਾਟਕ' ਦਾ ਹੀ ਅੰਗ ਹਨ। ਇਹ ਇਸ ਦੀ ਸੰਗੀਤਕ ਤੌਰ 'ਤੇ ਵਿਸ਼ੇਸ਼ ਮਹਾਨਤਾ ਹੈ।

**ਗੁਰੂ ਜੀ ਦੀਆਂ ਬਾਣੀਆਂ ਵਿਚ ਪਰਿਭਾਸ਼ਕ ਸ਼ਬਦ :** ਸ੍ਰੀ ਦਸਮ ਗ੍ਰੰਥ ਸੰਗੀਤ ਦਾ ਵਿਸ਼ਾਲ ਭੰਡਾਰ ਹੈ। ਢੋਲ, ਮਿਰਦੰਗ, ਨਗਾਰੇ, ਸੰਖ, ਧੁਨੀ, ਕੋਲਾਹਲ, ਰਾਗ, ਗੰਧਰਵ, ਤੰਤੀ, ਤਾਨ, ਤਰੰਗ, ਤਾਲ, ਗੀਤ ਆਦਿ ਗੂੜੀ ਸੰਗੀਤਕ ਸਮਝ ਦੀ ਉਪਜ ਹਨ। ਫੱਗਣ ਦੀ ਰੁੱਤ ਵਿਚ ਹੋਲੀ ਖੇਡਣ ਨੂੰ 'ਖੇਲਤ ਧਮਾਰ' ਕਹਿਣਾ ਉਸ ਸਮੇਂ ਦੀ ਪ੍ਰਸਿੱਧ ਗਾਇਨ ਸ਼ੈਲੀ 'ਧਮਾਰ' ਨੂੰ ਕਾਇਮ ਰੱਖਣਾ ਹੀ ਨਹੀਂ ਦਰਸਾਉਂਦੀ ਸਗੋਂ ਉਸ ਸ਼ੈਲੀ ਦੇ ਵਿਸ਼ੇ ਵਸਤੂ ਨੂੰ ਵੀ ਅਤੀ ਕਲਾ ਕੌਸ਼ਲਤਾ ਨਾਲ ਦਰਸਾਇਆ ਗਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਢਾਡੀਆਂ ਦੁਆਰਾ ਵਾਰ ਗਾਇਨ ਪਰੰਪਰਾ ਬਹੁਤ ਜ਼ੋਰਾਂ 'ਤੇ ਸੀ। ਇਸ ਤੋਂ ਬਿਨ੍ਹਾਂ ਤਾਊਸ, ਤਾਨਪੁਰਾ, ਪਖਾਵਜ, ਤਬਲਾ, ਮ੍ਰਿਦੰਗ, ਰਬਾਬ ਵਰਗੇ ਸਾਜ਼ਾਂ ਦੀ ਕੀਰਤਨ ਲਈ ਵਰਤੋਂ ਕੀਤੀ ਜਾਂਦੀ ਸੀ। ਗੁਰੂ ਜੀ ਦਾ ਜੀਵਨ ਜੰਗਾਂ ਨਾਲ ਭਰਪੂਰ ਰਿਹਾ ਪ੍ਰੰਤੂ ਆਪ ਜੀ ਦੁਆਰਾ ਰਚੀ ਗਈ ਬਾਣੀ ਦੇ ਸਾਹਿਤਕ ਅਤੇ ਸੰਗੀਤਕ ਗੁਣਾਂ ਨੂੰ ਦੇਖਦੇ ਹੋਏ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਜੀ ਇਕ ਮਹਾਨ ਬਾਣੀਕਾਰ, ਧਰਮ ਪ੍ਰਚਾਰਕ, ਯੋਧੇ ਅਤੇ ਸੂਰਬੀਰ ਸਨ।

ਉਪਰੋਕਤ ਵਰਣਨ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਸੰਗੀਤ ਪ੍ਰਤੀ ਸੂਖਮ ਸੂਝ-ਬੂਝ ਰੱਖਣ ਵਾਲੇ ਸਨ। ਉਨ੍ਹਾਂ ਨੇ ਵੱਖ-ਵੱਖ ਰਾਗਾਂ ਵਿਚ ਬਾਣੀ ਦਾ ਉਚਾਰਨ ਕੀਤਾ। ਉਨ੍ਹਾਂ ਨੇ ਰਾਗ, ਕਾਵਿ, ਗਾਇਨ ਸ਼ੈਲੀਆਂ, ਕੀਰਤਨ ਕੇਂਦਰਾਂ ਅਤੇ ਸਾਜ਼ਾਂ ਦਾ ਆਵਿਸ਼ਕਾਰ ਕੀਤਾ। ਫਲਸਰੂਪ ਗੁਰਬਾਣੀ ਸੰਗੀਤ ਇਕ ਪ੍ਰਫੁਲਤ ਸੰਗੀਤ ਪਰੰਪਰਾ ਦੇ ਰੂਪ ਵਜੋਂ ਵਿਦਮਾਨ ਹੈ। ਇਹ ਹੀ ਨਹੀਂ ਗੁਰਬਾਣੀ ਸੰਗੀਤ ਪਰੰਪਰਾ ਨੂੰ ਪ੍ਰਮਾਣਿਕ ਅਤੇ ਸਥਾਪਿਤ ਰੂਪ ਪ੍ਰਦਾਨ ਕਰਨ ਲਈ ਗੁਰੂ ਸਾਹਿਬਾਨ ਨੇ ਰੋਜ਼ਾਨਾ ਬਾਣੀ ਦੇ ਗਾਇਨ ਨਾਲ ਇਸ ਨੂੰ ਜੀਵਨ ਦਾ ਅਨਿੱਖੜ੍ਹ ਅੰਗ ਬਣਾਇਆ। ਗੁਰਬਾਣੀ ਸੰਗੀਤ ਨੂੰ ਵਿਕਸਿਤ ਕਰਨ ਵਿਚ ਗੁਰੂ ਜੀ ਦਾ ਵੱਡਾ ਯੋਗਦਾਨ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ, ਮੰਚੂਖਾ, ਅਰੁਣਾਚਲ ਪ੍ਰਦੇਸ਼ ਦੀ ਵਿਸ਼ੇਸ਼ ਯਾਤਰਾ

*-ਡਾ. ਦਲਵਿੰਦਰ ਸਿੰਘ**

ਮੰਚੂਖਾ ਦੀ ਇਸ ਵਾਰ ਮੇਰੀ ਫੇਰੀ ਯੋਜਨਾਬੱਧ ਫੇਰੀ ਨਹੀਂ ਸੀ ਬਲਕਿ ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ, ਪੇਮੋਸ਼ੁਬੂ ਮੰਚੂਖਾ ਵਿਚ ਹੋਈ ਘਟਨਾ ਦਾ ਅਚਾਨਕ ਪ੍ਰਤੀਕਰਮ ਸੀ। ਸੇਗਾਂਗ ਵਿਚ ਤਾਇਨਾਤ ਇਕ ਸੈਨਿਕ ਅਧਿਕਾਰੀ ਲੈਫਟੀਨੈਂਟ ਕਰਨਲ ਸੁਮਿੰਦਰ ਸਿੰਘ ਨੇ ਸਰਦਾਰ ਯਾਦਵਿੰਦਰ ਸਿੰਘ ਇੰਚਾਰਜ ਗੁਰਦੁਆਰਾ ਚੁੰਗਥਾਂਗ/ ਗੁਰਡਾਂਗਮਾਰ ਰਾਹੀਂ ਇੱਕ ਤੱਤਭੜੱਤੀ (ਤੁਰੰਤ) ਸੁਨੇਹਾ ਭੇਜਿਆ ਕਿ ਸਥਾਨਕ ਵਿਧਾਇਕ ਜੋ ਅਰੁਣਾਚਲ ਪ੍ਰਦੇਸ਼ ਵਿਚ ਸਪੀਕਰ ਸਨ, ਦੇ ਦਬਾਅ ਹੇਠ, ਗੁਰਦੁਆਰਾ ਸਾਹਿਬ ਦੀ ਥਾਂ ਬੁੱਧ ਮੂਰਤੀ ਲਗਾ ਦਿੱਤੀ ਗਈ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੁੱਖ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ ਤੋਂ ਹਟਾ ਦਿੱਤਾ ਗਿਆ ਹੈ ਤੇ ਨਾਲ ਲੱਗਦੀ ਜਗ੍ਹਾ ਨੂੰ ਅਜਾਇਬ ਘਰ ਕੰਪਲੈੱਕਸ ਵਿਚ ਤਬਦੀਲ ਕਰ ਦਿੱਤਾ ਗਿਆ ਹੈ। ਸਪੀਕਰ ਦਾਅਵਾ ਕਰ ਰਿਹਾ ਸੀ ਕਿ ਇਹ ਬੁੱਧ ਧਰਮ ਦਾ ਸਥਾਨ ਹੈ, ਪਦਮਸੰਭਵ ਦਾ ਸਥਾਨ ਹੈ ਨਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ। ਹੁਣ ਉਸ ਦੇ ਬੰਦੇ ਫੌਜ 'ਤੇ ਦਬਾਅ ਪਾ ਰਹੇ ਹਨ ਕਿ ਉਹ ਨਾਲ ਲੱਗਦੀ ਅਜਾਇਬ ਘਰ ਕੰਪਲੈੱਕਸ ਦੀ ਜ਼ਮੀਨ ਖਾਲੀ ਕਰ ਦੇਣ ਜਾਂ ਬਦਲੇ ਵਿਚ ੧ ਕਰੋੜ ਤੋਂ ਉੱਪਰ ਪ੍ਰਤੀ ਏਕੜ ਦੇ ਹਿਸਾਬ ਨਾਲ ਜ਼ਮੀਨ ਦਾ ਭੁਗਤਾਨ ਕਰਨ ਲਈ ਕਹਿ ਰਹੇ ਹਨ। ਅਜਾਇਬ ਘਰ ਕੰਪਲੈੱਕਸ ਦੀ ਜ਼ਮੀਨ ੩ ਏਕੜ ਸੀ ਅਤੇ ੪ ਕਰੋੜ ਰੁਪਏ ਵੱਡੀ ਰਕਮ ਸੀ ਜਿਸ ਨੂੰ ਫੌਜ ਨੇ ਦੇਣ ਤੋਂ ਇਨਕਾਰ ਕਰ ਦਿੱਤਾ ਅਤੇ ਸਟੇਸ਼ਨ ਕਮਾਂਡਰ ਉਸ ਜਗ੍ਹਾ ਨੂੰ ਵੀ ਖਾਲੀ ਕਰਨ ਲਈ ਦਬਾਅ ਪਾ ਰਿਹਾ ਹੈ।

ਇਸ ਸਥਾਨ ਨਾਲ ਮੇਰੀ ਡੂੰਘੀ ਲਗਨ ਸੀ ਕਿਉਂਕਿ ਇਸ ਗੁਰਦੁਆਰਾ ਸਾਹਿਬ ਦੀ ਖੋਜ ਅਤੇ ਫਿਰ ਫੌਜਾਂ ਦੀ ਸਹਾਇਤਾ ਨਾਲ ਇਸ ਗੁਰਦੁਆਰਾ ਸਾਹਿਬ ਦੀ ਉਸਾਰੀ ਵਿਚ ਮੇਰਾ ਮੁੱਖ ਹਿੱਸਾ ਹੋਣ ਕਰਕੇ ਪਿਛਲੇ ਪੈਂਤੀ ਸਾਲ ਤੋਂ ਇਸ ਸਥਾਨ ਨਾਲ ਜੁੜਿਆ ਹੋਇਆ ਹਾਂ। ਇਸ ਸਥਾਨ ਤੇ ਲੱਗਭਗ ੨ ਸਾਲ ਰਹਿ ਕੇ ਸੇਵਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ ਸੀ । ਜਨਵਰੀ ੧੯੮੫ ਈ. ਦੇ ਆਸ-ਪਾਸ ਦੀ ਗੱਲ ਹੈ ਜਦੋਂ ਮੈਨੂੰ ਮੰਚੂਖਾ ਵਾਦੀ ਵਿਚ ਸੇਗਾਂਗ ਪਿੰਡ ਦੇ ਕੋਲ ਚੀਨੀ ਫੌਜ ਵੱਲੋਂ ਅਚਾਨਕ ਖ਼ਤਰਾ ਹੋ ਜਾਣ 'ਤੇ ਮੇਰੀ ਗਨ ਬੈਟਰੀ ਨਾਲ ਹੈਲੀਕਾਪਟਰਾਂ ਰਾਹੀਂ ਉਤਾਰ ਦਿੱਤਾ ਗਿਆ ਜਿੱਥੇ ਮੈਨੂੰ ਸੇਗਾਂਗ ਲਾਮਾ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੰਚੂਖਾ ਵਾਦੀ ਦੀ

**#੧੯੨੫, ਬਸੰਤ ਐਵੀਨਿਊ, ਲੁਧਿਆਣਾ-੧੪੧੦੧੩; ਮੋ. +੯੧੯੮੧੫੩-੬੬੭੨੬*

ਯਾਤਰਾ ਬਾਰੇ ਅਤੇ ਪੇਮੋਸ਼ੁਬੂ ਵਿਚ ਤਪ ਕਰਨ ਬਾਰੇ ਦੱਸਿਆ। ਸੇਗਾਂਗ ਲਾਮਾ ਦੁਆਰਾ ਦਾਨ ਕੀਤੀ ਗਈ ਜ਼ਮੀਨ 'ਤੇ ਤਿੰਨ ਕਮਰਿਆਂ ਵਾਲਾ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤਪਸਥਾਨ ਉਸਾਰਿਆ ਗਿਆ ਜਿਸ ਵਿਚ ਮੇਰੀ ਯੂਨਿਟ ਦੇ ਕਰਮਚਾਰੀ ਅਤੇ ਗਾਓਂ ਬੂੜਾ (ਸਰਪੰਚ) ਸੇਗਾਂਗ ਦੇ ਅਧੀਨ ਸੇਗਾਂਗ ਪਿੰਡ ਵਾਲਿਆਂ ਉਸ ਸਥਾਨ ਤੇ ਤਿੰਨ ਕਮਰੇ ਬਣਾਉਣ ਵਿਚ ਸਹਾਇਤਾ ਕੀਤੀ। ਅਸੀਂ ਇਸ ਸਥਾਨ 'ਤੇ ਗੁਰੂ ਜੀ ਦੇ ਆਉਣ ਦੀ ਤਾਰੀਖ ੨੪ ਮਾਰਚ ਨੂੰ ਅਤੇ ੧੯੯੬ ਦੀ ਵੈਸਾਖੀ ਨੂੰ ਵੱਡੀ ਗਿਣਤੀ ਵਿਚ ਮਨਾਇਆ, ਜਿਸ ਵਿਚ ਸਾਡੇ ਸੈਨਿਕ ਅਤੇ ਸਾਰੀ ਘਾਟੀ ਦੇ ਲੋਕ ਵੀ ਸ਼ਾਮਲ ਹੋਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਮੇਰੀ ਕਿਤਾਬ 'ਅਮੇਜ਼ਿੰਗ ਟ੍ਰੈਵਲਜ਼ ਆਫ ਗੁਰੂ ਨਾਨਕ' ਅਤੇ 'ਗੁਰੂ ਨਾਨਕ ਦੇਵ ਜੀ ਦੀ ਅਰੁਣਾਚਲ ਪ੍ਰਦੇਸ਼ ਦੀ ਯਾਤਰਾ' ਵਿਚ ਇਸ ਦਾ ਵਿਸਥਾਰ-ਸਹਿਤ ਵੇਰਵਾ ਦਿੱਤਾ ਗਿਆ ਹੈ ਜੋ ਵੱਖ-ਵੱਖ ਅਖਬਾਰਾਂ ਵਿਚ ਛਪਿਆ। ਇਹ ਗੁਰਦੁਆਰਾ ਸਾਹਿਬ ੩੫ ਸਾਲਾਂ ਤੋਂ ਵਧੀਆ ਚੱਲ ਰਿਹਾ ਸੀ ਅਤੇ ਮੈਂ ਖ਼ੁਦ ਜਾ ਜਾ ਕੇ ਇਸ ਦੇ ਪ੍ਰਬੰਧਕਾਂ ਨਾਲ ਸੰਪਰਕ ਬਣਾ ਕੇ ਰੱਖਿਆ ਸੀ। ਇਹ ਸਮੱਸਿਆ ਹੁਣ ਅਚਾਨਕ ਕਿਵੇਂ ਪੈਦਾ ਹੋ ਗਈ? ਇਹ ਗੁਰੂਡਾਂਗਮਾਰ ਸਿੱਕਿਮ ਵਿਚ ਹੋਏ ਕਾਂਡ ਨਾਲ ਹੀ ਸੰਬੰਧਿਤ ਤਿੱਬਤੀ ਬੋਧੀਆਂ ਦੀ ਖੇਡ ਜਾਪਦੀ ਹੈ ਜਿਸਦੇ ਪਿੱਛੇ ਚੀਨੀ ਖੁਫੀਆ ਏਜੰਸੀਆਂ ਦਾ ਹੱਥ ਵੀ ਦੱਸਿਆ ਜਾਂਦਾ ਹੈ ਤਾਂ ਕਿ ਭਾਰਤ ਵਿਚ ਅਸ਼ਾਂਤੀ ਫੈਲੇ।

ਅਸੀਂ ਪਹਿਲਾਂ ਹੀ ੨੦੧੭ ਈ. ਤੋਂ ਗੁਰਦੁਆਰਾ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਟਾਉਣ ਬਾਰੇ ਸਿੱਕਮ ਹਾਈ ਕੋਰਟ ਵਿਚ ਸੰਵਿਧਾਨ ਦੀ ਧਾਰਾ ੨੫ ਅਧੀਨ ਗੁਰੂਡਾਂਗਮਾਰ ਦਾ ਅਦਾਲਤੀ ਕੇਸ ਲੜ ਰਹੇ ਹਾਂ। ਗੁਰੂਡਾਂਗਮਾਰ ਸਿੱਕਿਮ ਵਿਚ ਵੀ ੪੦ ਸਾਲਾਂ ਬਾਅਦ ਤਿੱਬਤੀ ਬੋਧੀ ਲਾਮਿਆਂ ਨੇ ਸਥਾਨਕ ਐਸ. ਡੀ. ਐਮ. (ਜੋ ਤਿੱਬਤੀ ਬੋਧੀ ਹੈ) ਦੇ ਨਿਰਦੇਸ਼ਾਂ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਟਾ ਦਿੱਤਾ ਸੀ। ਇਹ ਗੁਰਦੁਆਰਾ ਸਾਹਿਬ ਵੀ ਉਨ੍ਹੀ ਸੌ ਦੇ ਦਹਾਕੇ ਵਿਚ ਬਣਾਇਆ ਗਿਆ ਸੀ ਅਤੇ ਮੈਂ ਹੁਣ ਚਾਰ ਸਾਲਾਂ ਤੋਂ ਕੇਸ ਲੜ ਰਹੀ ਕਮੇਟੀ ਦਾ ਮੈਂਬਰ ਰਿਹਾ ਹਾਂ ਅਤੇ ਲੱਗਦਾ ਹੈ ਕਿ ਇਹ ਕੇਸ ਕਿਤੇ ਵੀ ਖਤਮ ਹੋਣ ਦੇ ਨੇੜੇ ਨਹੀਂ ਜਾਪਦਾ। ਮੈਂ ਬਹੁਤ ਚਿੰਤਤ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤਪਸਥਾਨ ਤੋਂ ਹਟਾਏ ਜਾਣ ਨਾਲ ਇੱਥੇ ਵੀ ਅਜਿਹਾ ਹੀ ਅਦਾਲਤੀ ਕੇਸ ਹੋ ਸਕਦਾ ਹੈ। ਇਹ ਕਿਸੇ ਹੋਰ ਇਤਿਹਾਸਿਕ ਸਥਾਨ ਨੂੰ ਗੁਆਉਣ ਦੇ ਬਰਾਬਰ ਹੋਵੇਗਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੂਰਬ ਦੀ ਯਾਤਰਾ ਨਾਲ ਸੰਬੰਧਿਤ ਇੱਕ ਪ੍ਰਮਾਣਿਕ ਸਬੂਤ ਵੀ ਗੁੰਮ ਹੋ ਜਾਵੇਗਾ। ਮੈਂ ਤੁਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਤਕਾਲੀ ਜਨਰਲ ਸਕੱਤਰ, ਸ. ਭਗਵੰਤ ਸਿੰਘ ਸਿਆਲਕਾ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜਿੰਦਰ ਸਿੰਘ ਸਿਰਸਾ ਨੂੰ ਫੋਨ ਕਰ ਕੇ ਸਾਰੇ ਮਾਮਲੇ ਬਾਰੇ ਜਾਣੂ ਕਰਵਾਇਆ। ਇਹ ਦੋਵੇਂ

ਗੁਰੂਡਾਂਗਮਾਰ ਕੇਸ ਦੀ ਪੈਰਵਾਈ ਨਾਲ ਵੀ ਜੁੜੇ ਹੋਏ ਸਨ ਅਤੇ ਮੇਰੇ ਨਾਲ ਲਗਾਤਾਰ ਸੰਪਰਕ ਵਿਚ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ. ਸੁਰਜੀਤ ਸਿੰਘ ਭਿੱਟੇਵਿੱਡ, ਸ. ਭਗਵੰਤ ਸਿੰਘ ਸਿਆਲਕਾ ਅਤੇ ਇਸ ਲੇਖਕ ਦੀ ਇੱਕ ਜਾਂਚ-ਕਮੇਟੀ ਬਣਾਈ ਅਤੇ ਸਾਨੂੰ ਮੰਚੂਖਾ ਜਾ ਕੇ ਜਾਇਜ਼ਾ ਲੈਣ ਲਈ ਕਿਹਾ। ਇਸ ਦੌਰਾਨ ਲੈਫਟੀਨੈਂਟ ਕਰਨਲ ਸੁਮਿੰਦਰ ਸਿੰਘ ਵੱਲੋਂ ਲਗਾਤਾਰ ਫ਼ੋਨ ਕਾਲਾਂ ਆ ਰਹੀਆਂ ਸਨ ਕਿ ਅਜਾਇਬ ਘਰ ਕੰਪਲੈੱਕਸ ਵਾਲੀ ਜ਼ਮੀਨ ਨੂੰ ਤੁਰੰਤ ਖਾਲੀ ਕਰਨ ਲਈ ਦਬਾਅ ਵਧ ਰਿਹਾ ਹੈ। ਹਾਲਾਤ ਨੂੰ ਦੇਖਦੇ ਹੋਏ ਮੈਨੂੰ ਵਟਸਐਪ 'ਤੇ ਸਿਆਲਕਾ ਜੀ ਦਾ ਜਲਦੀ ਜਾਣ ਦਾ ਸੁਨੇਹਾ ਆਇਆ ਤੇ ਤਿੰਨ ਮੁੱਦਿਆਂ ਦੀ ਘੋਖ ਕਰਨ ਲਈ ਕਿਹਾ। ਪਹਿਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਦੁਆਰਾ ਤਪਸਥਾਨ ਵਿਚ ਸਥਾਪਤੀ, ਦੂਸਰੇ ਜ਼ਮੀਨ ਦੇ ਝਗੜੇ ਦਾ ਨਿਪਟਾਰਾ ਤੇ ਤੀਜੇ ਉੱਥੋਂ ਦੇ ਕਿਸੇ ਮੁੱਖ ਗੁਰਦੁਆਰੇ ਨੂੰ ਪ੍ਰਬੰਧ ਸੌਂਪਣਾ। ਮੈਂ ਸੱਤ ਤਾਰੀਖ਼ ਨੂੰ ਸ਼ਤਾਬਦੀ 'ਤੇ ਦਿੱਲੀ ਪਹੁੰਚ ਕੇ ਸ. ਮਨਜਿੰਦਰ ਸਿੰਘ ਸਿਰਸਾ ਜੀ ਨੂੰ ਮਿਲਿਆ ਤੇ ਪ੍ਰੋਗਰਾਮ ਬਾਰੇ ਦੱਸਿਆ ਜਿਸ 'ਤੇ ਉਹ ਵੀ ਸਹਿਮਤ ਹੋਏ। ਰਾਤ ਦੀ ਰਿਹਾਇਸ਼ ਮੈਂ ਗੁਰਦੁਆਰਾ ਰਕਾਬ ਗੰਜ ਹੀ ਕੀਤੀ। ਦੂਸਰੇ ਦਿਨ ੮ ਅਗਸਤ ਨੂੰ ਮੈਂ ਸਵੇਰੇ ੫:੦੦ ਵਜੇ ਨਵੀਂ ਦਿੱਲੀ ਤੋਂ ਫਲਾਈਟ ਵਿਚ ਸਵਾਰ ਹੋ ਗਿਆ ਜੋ ੮:੧੦ 'ਤੇ ਡਿਬਰੂਗੜ੍ਹ ਪਹੁੰਚ ਗਈ। ਉੱਥੇ ਸਰਦਾਰ ਬਲਬੀਰ ਸਿੰਘ ਦੀ ਅਗਵਾਈ ਵਿਚ ਡਿਬਰੂਗੜ੍ਹ ਤੋਂ ਤਿੰਨ ਲੋਕਾਂ ਦੀ ਇਕ ਟੀਮ ਮੇਰੇ ਨਾਲ ਸ਼ਾਮਲ ਹੋਈ ਅਤੇ ਅਸੀਂ ਪਾਸੀਘਾਟ ਲਈ ਚਲੇ ਗਏ ਜਿੱਥੇ ਸ. ਚੰਚਲ ਸਿੰਘ ਨੇ ਵੀ ਸ਼ਾਮਲ ਹੋਣਾ ਸੀ। ਨਵੇਂ ਬ੍ਰਹਮਪੁੱਤਰ ਦੇ ਲੰਮੇ ਪੁਲ਼ ਨੂੰ ਪਾਰ ਕਰਦਿਆਂ ਅਤੇ ਛੋਟੇ ਕਸਬਿਆਂ ਵਿੱਚੋਂ ਲੰਘਦੇ ਹੋਏ ਅਸੀਂ ਸਵੇਰੇ ੧੧:੦੦ ਵਜੇ ਦੇ ਕਰੀਬ ਪਾਸੀਘਾਟ ਪਹੁੰਚੇ। ਸ. ਚੰਚਲ ਸਿੰਘ ਦਾ ਪਰਵਾਰ, ਗਰਮ ਭੋਜਨ ਦੇ ਨਾਲ ਸਾਡੀ ਉਡੀਕ ਕਰ ਰਿਹਾ ਸੀ, ਪਰ ਨਾਲ ਹੀ ਸਾਨੂੰ ਇਹ ਖ਼ਬਰ ਵੀ ਦਿੱਤੀ ਗਈ ਕਿ ਪਾਸੀਘਾਟ ਤੋਂ ਆਲੋ ਤਕ ਦੇ ਸਾਰੇ ਸਿੱਧੇ ਪੁਲ਼ ਹੜਾਂ ਵਿਚ ਰੁੜ੍ਹ ਗਏ ਹਨ ਅਤੇ ਹੁਣ ਇੰਕਿਯੋਂਗ ਰਾਹੀਂ ਲੰਮਾ ਰਸਤਾ ਲੈਣਾ ਪਏਗਾ ਜਿਸ ਵਿਚ ਸੱਤ ਘੰਟੇ ਲੱਗਣਗੇ। ਹੋਰ ਕੋਈ ਬਦਲ ਨਹੀਂ ਸੀ। ਅਸੀਂ ਸਮਾਂ ਘਟਾਉਣ ਲਈ ਛੋਟਾ ਰਸਤਾ ਵੀ ਲੱਭ ਲਿਆ ਪਰ ਇਹ ਰਸਤਾ ਬਹੁਤ ਖ਼ਤਰਨਾਕ ਸੀ ਤੇ ਰੁਕਾਵਟਾਂ ਨਾਲ ਭਰਿਆ ਹੋਇਆ ਸੀ। ਕੋਈ ਸੜਕ ਨਹੀਂ ਸੀ ਪਿੰਡਾਂ ਵਾਲੇ ਅੱਧ ਕੱਚੇ ਅੱਧ ਪੱਕੇ ਰਸਤੇ ਸਨ ਤੇ ਉਹ ਵੀ ਟੋਇਆਂ ਵਾਲੇ। ਲਗਾਤਾਰ ਮੀਂਹ ਕਾਰਨ ਪਾਣੀ ਨਾਲ ਭਰੇ ਡੂੰਘੇ ਟੋਇਆਂ ਵਿਚ ਦੀ ਲੰਘਣਾ ਬੜਾ ਔਖਾ ਹੋ ਰਿਹਾ ਸੀ ਤੇ ਸਾਡੀ ਰਫਤਾਰ ਵੀ ੩੦-੪੦ ਕਿਲੋਮੀਟਰ ਪ੍ਰਤੀ ਘੰਟਾ ਤੋਂ ਜ਼ਿਆਦਾ ਨਹੀਂ ਰਹੀ। ਇਸੇ ਕਰਕੇ ਅਸੀਂ ਰਾਤ ਦੇ ੮:੦੦ ਵਜੇ ਤਕ ਆਲੋ ਪਹੁੰਚ ਸਕੇ। ਪਰ ਜਦੋਂ ਅਸੀਂ ਸ਼ਹਿਰ ਅੰਦਰ ਦਾਖ਼ਲ ਹੋਣਾ ਸੀ ਤਾਂ ਉੱਥੇ ਰਸਤੇ 'ਤੇ ਡਿੱਗੀ ਢਿਗ ਨੇ ਰਸਤਾ ਰੋਕ ਦਿੱਤਾ। ਢਿਗ ਸਾਫ ਕਰਨ ਦਾ ਕੰਮ ਚਾਲੂ ਸੀ ਜਿਸ ਲਈ ਸਾਨੂੰ ਉਡੀਕਣਾ ਪਿਆ। ਢਿਗ ਨੂੰ

ਸਾਫ ਕਰਨ ਵਿਚ ਲਗਭਗ ੩ ਘੰਟੇ ਲੱਗ ਗਏ। ਇਸ ਅਣਜਾਣ ਇਲਾਕੇ ਵਿਚ ਅੱਧੀ ਰਾਤ ਨੂੰ ਪਹੁੰਚਣਾ ਅਤੇ ਟਿਕਾਣਾ ਲੱਭਣਾ ਵੀ ਔਖਾ ਸੀ ਪਰ ਅਸੀਂ ਰਾਤ ਦੇ ੧੨:੦੦ ਵਜੇ ਅਫਸਰ ਮੈਸ ਤਕ ਪਹੁੰਚਣ ਵਿਚ ਕਾਮਯਾਬ ਹੋ ਗਏ ਜਿੱਥੇ ਸਾਡਾ ਰਾਤ ਦੀ ਠਹਿਰ ਦਾ ਪ੍ਰਬੰਧ ਸੀ। ਭਾਵੇਂ ਕਿ ਮੇਰੇ ਨਾਲ ਸਿਰਫ ਸ. ਬਲਬੀਰ ਸਿੰਘ ਨੇ ਹੀ ਆਉਣਾ ਸੀ ਤੇ ਇਸ ਮੈਸ ਵਿਚ ਮੇਰੇ ਬੇਟੇ ਨੇ ਦੋ ਜਣਿਆਂ ਦੇ ਰਹਿਣ ਦਾ ਹੀ ਸੁਨੇਹਾ ਦਿੱਤਾ ਸੀ ਪਰ ਬਾਕੀ ਦੇ ਚਾਰ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਨ ਲਈ ਸ਼ਾਮਲ ਹੋਏ ਸਨ। ਇਸ ਮਾਮਲੇ ਨੂੰ ਸੁਲਝਾਉਣ ਵਿਚ ਸਮਾਂ ਲੱਗਾ ਅਤੇ ਸਾਨੂੰ ੩ ਹੋਰ ਕਮਰੇ ਮਿਲ ਗਏ।

੯ ਅਗਸਤ ਦੀ ਰਾਤ ਦੇ ਬਾਕੀ ੫ ਘੰਟੇ ਆਰਾਮਦਾਇਕ ਸਨ ਅਤੇ ਅਸੀਂ ਸਵੇਰੇ ੬:੦੦ ਵਜੇ ਆਲੋ ਤੋਂ ਚਲੇ ਕਿਉਂਕਿ ਸਾਨੂੰ ਸਵੇਰੇ ੯:੦੦ ਵਜੇ ਤੋਂ ਪਹਿਲਾਂ ਟਾਟੋ ਤਕ ਦਾ ਰਸਤਾ ਲੰਘਣਾ ਪੈਣਾ ਸੀ। ਸੜਕ ਦੇ ਇਸ ਹਿੱਸੇ ਵਿਚ ਢਿਗਾਂ ਡਿੱਗਣ ਕਰਕੇ ਬਹੁਤ ਸਾਰਾ ਮਲਬਾ ਇਕੱਠਾ ਹੋ ਜਾਂਦਾ ਸੀ ਜਿਸ ਨੂੰ ਸਾਫ਼ ਕਰਨ ਵਿਚ ਸਮਾਂ ਲਗਦਾ ਸੀ। ਇਸ ਦੇ ਲਈ ਸਵੇਰੇ ੯:੦੦ ਵਜੇ ਤੋਂ ਸ਼ਾਮ ੪:੦੦ ਵਜੇ ਤਕ ਕੰਮ ਚਾਲੂ ਰਹਿੰਦਾ ਸੀ ਜਿਸ ਦੌਰਾਨ ਆਵਾਜਾਈ ਬੰਦ ਰਖੀ ਜਾਂਦੀ ਸੀ। ਲਗਾਤਾਰ ਬਾਰਿਸ਼ ਤੇ ਖਰਾਬ ਟੁੱਟੀ ਸੜਕ ਦੇ ਕਾਰਨ ਅਸੀਂ ਮਲਬੇ ਵਾਲੇ ਖੇਤਰ ਨੂੰ ਪਾਰ ਕਰਨ ਵਿਚ ਕੁਝ ਮਿੰਟਾਂ ਲਈ ਲੇਟ ਹੋ ਗਏ ਜਿਸ ਕਰਕੇ ਮਲਬਾ ਹਟਾਉਣ ਦਾ ਕੰਮ ਚਾਲੂ ਹੋ ਚੁੱਕਿਆ ਸੀ। ਇਸ ਲਈ ਸਾਨੂੰ ਅਫਸਰ ਨੂੰ ਬੇਨਤੀ ਕਰਨੀ ਪਈ ਕਿ ਉਹ ਥੋੜਾ ਚਿਰ ਕੰਮ ਬੰਦ ਕਰਕੇ ਸਾਨੂੰ ਜਾਣ ਦੇਵੇ ਕਿਉਂਕਿ ਅਸੀਂ ਅੱਜ ਹੀ ਬੜਾ ਮਹੱਤਵਪੂਰਨ ਕੰਮ ਪੂਰਾ ਕਰਨਾ ਸੀ। ਅਧਿਕਾਰੀ ਨੇ ਸਾਡੀ ਗੁਜ਼ਾਰਿਸ਼ ਤੇ ਥੋੜਾ ਚਿਰ ਕੰਮ ਬੰਦ ਕਰ ਦਿੱਤਾ ਅਤੇ ਇਸ ਚਿੱਕੜ-ਤਿਲਕਣ ਵਾਲੇ ਹਿੱਸੇ ਵਿੱਚੋਂ ਲੰਘ ਜਾਣ ਦਿੱਤਾ।

ਆਲੋ ਵਿਚ ਮੈਨੂੰ ਪਤਾ ਲੱਗਿਆ ਸੀ ਕਿ ਆਲੋ ਨੂੰ ਹੁਣ ਦੋ ਜ਼ਿਲ੍ਹਿਆਂ ਵਿਚ ਵੰਡਿਆ ਗਿਆ ਹੈ ਅਤੇ ਇੱਕ ਨਵਾਂ ਜ਼ਿਲ੍ਹਾ ਸ਼ੀ ਯੋਮੀ ਬਣਾਇਆ ਗਿਆ ਹੈ ਜਿਸ ਦਾ ਹੈੱਡਕੁਆਰਟਰ ਟਾਟੋ ਵਿਚ ਹੈ ਜਿੱਥੇ ਨਵਾਂ ਡੀ. ਸੀ. ਬੈਠਦਾ ਹੈ। ਮੰਚੂਖਾ ਹੁਣ ਇਸ ਨਵੇਂ ਡੀ. ਸੀ. ਦੇ ਅਧੀਨ ਹੈ। ਮੈਂ ਡੀ. ਸੀ. ਨੂੰ ਮਿਲਣ ਗਿਆ ਅਤੇ ਉਸ ਨੂੰ ਸਾਰੀ ਸਮੱਸਿਆ ਬਾਰੇ ਦੱਸਿਆ। ਉਹ ਬਹੁਤ ਹਮਦਰਦ ਸੀ ਤੇ ਉਸ ਨੇ ਸਾਰੀ ਗੱਲ ਧਿਆਨ ਨਾਲ ਸੁਣੀ ਤੇ ਮਦਦ ਦਾ ਭਰੋਸਾ ਦਿਵਾਇਆ।

ਉੱਥੋਂ ਚੱਲ ਕੇ ਅਸੀਂ ਸ਼ਾਮ ਦੇ ੫:੦੦ ਵਜੇ ਮੰਚੂਖਾ ਤੇ ੫:੩੦ ਤਕ ਅਸੀਂ ਪੇਮਸ਼ੂਬੂ, ਪਹੁੰਚ ਗਏ। ਜਾ ਕੇ ਵੇਖਿਆ ਕਿ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ ਸਨ। ਪੱਥਰ ਸਾਹਿਬ ਤੇ ਬੁੱਧ ਮੂਰਤੀ ਰੱਖੀ ਹੋਈ ਸੀ। ਨਿਸ਼ਾਨ ਸਾਹਿਬ ਦੇ ਨਾਲ ਬੋਧੀ ਨਿਸ਼ਾਨ ਲਾਇਆ ਹੋਇਆ ਸੀ। ਚਾਰੋਂ ਤਰਫ ਬੋਧੀ ਝੰਡੇ ਲਹਿਰਾਅ ਰਹੇ ਸਨ। ਜਿਸ ਤੋਂ ਸਾਫ ਸੀ ਕਿ ਬੋਧੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਹਟਵਾ ਕੇ ਗੁਰਦੁਆਰਾ ਸਾਹਿਬ 'ਤੇ ਅਪਣਾ ਕਬਜ਼ਾ ਜਮਾ ਲਿਆ ਸੀ।

ਪੱਥਰ ਸਾਹਿਬ ਕੋਲ ਚਾਰੇ ਪਾਸੇ ਪਦਮਸੰਭਵ ਅਤੇ ਬੋਧੀ ਝੰਡੇ ਦੀ ਫ਼ੋਟੋ ਸੀ। ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਇੱਕ ਪਾਸੇ ਖਾਲਸਈ ਨਿਸ਼ਾਨ ਸਾਹਿਬ ਸੀ ਪਰ ਦੂਸਰੇ ਪਾਸੇ ਇੱਕ ਖੰਭੇ ਉੱਤੇ ਬੋਧੀ ਝੰਡਾ ਨਿਸ਼ਾਨ ਸਾਹਿਬ ਦੀ ਤਰ੍ਹਾਂ ਲਾਇਆ ਹੋਇਆ ਸੀ। ਮੈਂ ੫ ਪੈਰਾ ਬਟਾਲੀਅਨ ਦੇ ਕਮਾਂਡਿੰਗ ਅਫ਼ਸਰ ਨਾਲ ਗੱਲ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਦੇ ਅਸਲ ਗੁਰਦੁਆਰੇ ਵਿਚ ਕਿਉਂ ਨਹੀਂ ਸਨ। ਉਸ ਨੇ ਟਾਲ-ਮਟੋਲ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਦੁਆਰਾ ਸਾਹਿਬ ਦੇ ਨਵੀਨੀਕਰਨ ਲਈ ਹਟਾਇਆ ਗਿਆ ਸੀ। ਜਦ ਮੈਂ ਬੋਧੀ ਨਿਸ਼ਾਨੀਆਂ ਬਾਰੇ ਪੁੱਛਿਆ ਤਾਂ ਉਸ ਕੋਲ ਕੋਈ ਜਵਾਬ ਨਹੀਂ ਸੀ। ਮੈਂ ਬੋਧੀਆਂ ਦੇ ਇਰਾਦੇ ਅਤੇ ਅਰੁਣਾਚਲ ਸਪੀਕਰ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਨਾਲ ਹੋਈ ਗੱਲਬਾਤ ਬਾਰੇ ਦੱਸਦਿਆਂ ਕਿਹਾ ਕਿ ਬਿਲਾਸ਼ਕ ਬੋਧੀਆਂ ਦਾ ਗੁਰਦੁਆਰਾ ਸਾਹਿਬ ਉੱਤੇ ਕਬਜ਼ਾ ਕਰਨਾ ਹੀ ਮੁੱਖ ਇਰਾਦਾ ਹੈ ਤੇ ਇਹ ਨਿਸ਼ਾਨੀਆਂ ਇਸੇ ਲਈ ਲਾਈਆਂ ਗਈਆਂ ਹਨ। ਸਭ ਕੁਝ ਦੱਸਣ ਪਿੱਛੋਂ ਮੈਂ ਬੇਨਤੀ ਕੀਤੀ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤੁਰੰਤ ਵਾਪਸ ਪੱਥਰ ਸਾਹਿਬ ਨਾਲ ਲੱਗਦੇ ਮੁੱਖ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਤਪਸਥਾਨ ਵਿਚ ਸਥਾਪਿਤ ਕਰਵਾਉਣ। ਉਸ ਨੇ ਆਪਣੇ ਗ੍ਰੰਥੀ ਸਿੰਘ ਨੂੰ ਅਜਿਹਾ ਕਰਨ ਲਈ ਕਿਹਾ। ਮੈਂ ਗ੍ਰੰਥੀ ਸਿੰਘ ਅਤੇ ਹੋਰ ਵਿਅਕਤੀਆਂ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਪੱਥਰ ਸਾਹਿਬ (ਗੁਰੂ ਨਾਨਕ ਤਪੋਸਥਾਨ) ਗੁਰਦੁਆਰਾ ਸਾਹਿਬ ਵਿਚ ਲਿਆ ਕੇ ਸਥਾਪਿਤ ਕਰ ਦਿੱਤਾ। ਰਾਤ ਪੈਣ ਕਰਕੇ ਅਸੀਂ ਰਹਰਾਸਿ ਸਾਹਿਬ ਦਾ ਪਾਠ ਕੀਤਾ ਅਤੇ ਉਸੇ ਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਨ ਕੀਤਾ। ਸੈਨਿਕਾਂ ਨੂੰ ਕਿਹਾ ਕਿ ਉਹ ਗੁਰਦੁਆਰਾ ਸਾਹਿਬ ਦੀ ਸੁਰੱਖਿਆ ਲਈ ਉੱਥੇ ਪੱਕੇ ਤੌਰ 'ਤੇ ਪਹਿਰਾ ਦੇਣ। ਮੈਂ ੫ ਪੈਰਾ ਬਟਾਲੀਅਨ ਦੇ ਕਮਾਂਡਿੰਗ ਅਫਸਰ ਨੂੰ ਅਤੇ ਲੈਫ਼ ਕਰਨਲ ਸੁਮਿੰਦਰ ਸਿੰਘ ਨੂੰ ਇਨ੍ਹਾਂ ਦੇ ਇਰਾਦੇ ਬਾਰੇ ਸੁਚੇਤ ਰਹਿਣ ਲਈ ਕਿਹਾ।

ਪਹਿਲਾਂ ਹੀ ਕਾਫੀ ਹਨੇਰਾ ਹੋ ਚੁਕਿਆ ਸੀ ਅਤੇ ਮੈਂ ੧੯ ਕਿਲੋਮੀਟਰ ਦੂਰ ਮੰਚੂਖਾ ਵਿਚ ਰਹਿਣਾ ਸੀ ਸੋ ਪਹਿਲਾਂ ਤਾਂ ਲੈਫ ਕਰਨਲ ਸੁਮਿੰਦਰ ਸਿੰਘ ਨਾਲ ਉਸ ਦੀ ਮੈਸ ਵਿਚ ਗਿਆ ਤੇ ਉਸ ਦੇ ਗੁਰਦੁਆਰਾ ਤਪੋਸਥਾਨ ਦੇ ਨੇੜੇ ਸਥਿਤ ਮੀਡੀਅਮ ਰੈਜੀਮੈਂਟ ਦੇ ਕਮਾਂਡਿੰਗ ਅਫਸਰ ਨੂੰ ਮਿਲਿਆ ਅਤੇ ਬਾਅਦ ਵਿਚ ਮੰਚੂਖਾ ਜਾ ਕੇ ਕਮਾਂਡਿੰਗ ਅਫਸਰ ੫ ਪੈਰਾ ਬਟਾਲੀਅਨ, ਜੋ ਗੁਰਦੁਆਰਾ ਤਪੋਸਥਾਨ ਦੀ ਸੰਭਾਲ ਲਈ ਜ਼ਿੰਮੇਵਾਰ ਹੈ, ਨੂੰ ਮਿਲਿਆ। ਉਸ ਨੇ ਭਰੋਸਾ ਦਿਵਾਇਆ ਕਿ ਭਵਿੱਖ ਵਿਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਉਸ ਸਥਾਨ ਤੋਂ ਨਹੀਂ ਹਿਲਾਉਣਗੇ, ਪਵਿੱਤਰਤਾ ਬਣਾਈ ਰੱਖਣਗੇ ਅਤੇ ਸਥਾਨ ਦੀ ਸਹੀ ਸੁਰੱਖਿਆ ਰੱਖਣਗੇ।

ਦੂਜੀ ਸਮੱਸਿਆ ਗੁਰਦੁਆਰਾ ਸਾਹਿਬ ਦੀ ਜ਼ਮੀਨ ਦੀ ਸੀ ਜਿਸ ਦਾ ਦਾਅਵਾ ਸ੍ਰੀ ਆਬੇ ਓਂਗੇ ਨੇ ਕੀਤਾ ਸੀ ਜਿਸ ਨੇ ਡਿਪਟੀ ਕਮਿਸ਼ਨਰ ਨੂੰ ਜ਼ਮੀਨ ਖਾਲੀ

ਕਰਵਾਉਣ ਜਾਂ ਮੁਆਵਜ਼ਾ ਦਿਵਾਉਣ ਲਈ ਲਿਖਿਆ ਸੀ। ਜ਼ਮੀਨ ਦੇ ਵੇਰਵੇ ਹੇਠਾਂ ਦਿੱਤੇ ਚਿੱਤਰ ਅਨੁਸਾਰ ਹਨ ।

ਵਿਅਕਤੀ ਸਮੁੱਚੇ ਖੇਤਰ ਲਈ ਭੁਗਤਾਨ ਦਾ ਦਾਅਵਾ ਕਰ ਰਿਹਾ ਹੈ, ਜਦੋਂ ਕਿ ਇੱਥੇ ਅਜਾਇਬ ਘਰ ਕੰਪਲੈੱਕਸ ਸਿਰਫ ਅੱਧੇ ਏਕੜ ਵਿਚ ਹੈ । ਅਜਾਇਬ ਘਰ ਕੰਪਲੈੱਕਸ ਖੇਤਰ ਦਾ ਚਿੱਤਰ ਜਿਸ ਲਈ ਮੁਆਵਜ਼ੇ ਦਾ ਦਾਅਵਾ ਕੀਤਾ ਗਿਆ ਹੈ ਅਤੇ ਉਹ ਖੇਤਰ ਵੀ ਜਿੱਥੇ ਅਜਾਇਬ ਘਰ ਕੰਪਲੈੱਕਸ ਹੈ ਸਕੈਚ ਵਿਚ ਦਰਸਾਇਆ ਗਿਆ ਹੈ:-

**ਜ਼ਮੀਨ ਲਈ ਮੁਆਵਜ਼ਾ**

ਮੇਰੀ ੫ ਪੈਰਾ ਬਟਾਲੀਅਨ ਦੇ ਕਮਾਂਡਿੰਗ ਅਫਸਰ ਨਾਲ ਚਰਚਾ ਦੌਰਾਨ, ਉਹ ਸਹਿਮਤ ਹੋ ਗਿਆ ਕਿ ਉਹ ਜ਼ਮੀਨ ਦੀ ਕੀਮਤ ਦਾ ਨਿਪਟਾਰਾ ਕਰਾਏਗਾ ਪਰ ਇਸ ਦੀ ਅਦਾਇਗੀ ਸਿੱਖ ਸੰਸਥਾਵਾਂ ਨੂੰ ਹੀ ਕਰਨੀ ਪਵੇਗੀ ਕਿਉਂਕਿ ਫੌਜ ਇਸ ਦੇ ਲਈ ਕੋਈ ਪੈਸਾ ਖਰਚ ਨਹੀਂ ਕਰ ਸਕਦੀ। ਮੈਂ ਭੁਗਤਾਨ ਦੇ ਪੈਸੇ ਬਾਰੇ ਸ. ਮਨਜਿੰਦਰ ਸਿੰਘ ਸਿਰਸਾ ਨਾਲ ਸੰਪਰਕ ਕੀਤਾ ਜਿਸ ਦਾ ਉਹ ਪ੍ਰਬੰਧ ਕਰਨ ਲਈ ਸਹਿਮਤ ਹੋਏ।

ਮੈਨੂੰ ਮੰਚੁਖਾ ਤੋਂ ਆਲੋ ਲਈ ਸਵੇਰੇ ੫:੦੦ ਵਜੇ ਨਿਕਲਣਾ ਪਿਆ ਜਿਸ ਕਰਕੇ ਗੁਰਦੁਆਰਾ ਤਪੋਸਥਾਨ ਦੀਆਂ ਦਿਨ ਵੇਲੇ ਦੀਆਂ ਫ਼ੋਟੋਆਂ ਖਿੱਚਣ ੧੯ ਕਿਲੋਮੀਟਰ ਪਿੱਛੇ ਨਹੀਂ ਜਾ ਸਕਿਆ। ਮੇਰੇ ਲਈ ਤਾਂ ਅੱਧੇ ਘੰਟੇ ਦੀ ਦੇਰੀ ਹੀ ਇਕ ਹੋਰ ਦਿਨ ਲਗਵਾ ਸਕਦੀ ਸੀ ਕਿਉਂਕਿ ਸਵੇਰੇ ੯:੦੦ ਵਜੇ ਤੋਂ ਦੁਪਹਿਰ ੧:੦੦ ਵਜੇ ਤਕ ਸੜਕਾਂ ਨੂੰ ਸਾਫ਼ ਕਰਨ ਦਾ ਕੰਮ ਚੱਲਦਾ ਹੈ ਜੋ ਉਨ੍ਹਾਂ ਦੇ ਦੁਪਹਿਰ ਦੇ ਖਾਣੇ ਦੇ ਸਮੇਂ ੧:੦੦ ਤੋਂ ੨:੦੦ ਵਜੇ ਤਕ ਇੱਕ ਘੰਟੇ ਲਈ ਖੁੱਲ੍ਹਦਾ ਹੈ। ਸਾਨੂੰ ਪਹਿਲੀ ਕਲੀਅਰਿੰਗ ਤੇ ਸਵੇਰੇ

੯:੦੦ ਵਜੇ ਤੋਂ ਪਹਿਲਾਂ ਅਤੇ ਦੂਜੀ ਕਲੀਅਰਿੰਗ ਤੇ ਦੁਪਹਿਰ ੧:੦੦ ਵਜੇ ਹੋਣਾ ਜ਼ਰੂਰੀ ਸੀ। ਬਹੁਤ ਜ਼ਿਆਦਾ ਮੀਂਹ ਪੈ ਰਿਹਾ ਸੀ ਅਤੇ ਅਸੀਂ ਅੱਧਾ ਜਾਂ ਇੱਕ ਘੰਟਾ ਵੀ ਦੇਰੀ ਦਾ ਜੋਖਮ ਨਹੀਂ ਲੈ ਸਕਦੇ ਸੀ। ਵਾਪਸੀ ਵੇਲੇ ਟਾਟੋ ਵਿਚ ਡਿਪਟੀ ਕਮਿਸ਼ਨਰ ਨੂੰ ਵੀ ਮਿਲਣਾ ਸੀ। ਇਸ ਲਈ ਅਸੀਂ ਸਫਰ ਜਲਦੀ ਅਰੰਭ ਕੀਤਾ ਅਤੇ ਦੁਪਹਿਰ ੨:੦੦ ਵਜੇ ਆਲੋ ਪਹੁੰਚਣ ਦੇ ਯੋਗ ਹੋਏ । ਸਟੇਸ਼ਨ ਕਮਾਂਡਰ ਆਲੋ ਨੇ ਸ਼ਾਮ ੫:੩੦ ਵਜੇ ਹੀ ਮਿਲਣਾ ਸੀ ਜਿਸ ਕਰਕੇ ਸਾਨੂੰ ਰਾਤ ਨੂੰ ਮਜਬੂਰਨ ਏਥੇ ਹੀ ਠਹਿਰਨਾ ਪਿਆ।

ਇਸ ਦੌਰਾਨ ਮੈਨੂੰ ਕਮਾਂਡਿੰਗ ਅਫਸਰ ੫ ਪੈਰਾ ਤੋਂ ਫੋਨ ਆਇਆ ਕਿ ਸ੍ਰੀ ਓਂਗੇ ਨਾਲ ਸੰਪਰਕ ਕੀਤਾ ਗਿਆ ਸੀ। ਉਹ ਪ੍ਰਤੀ ਏਕੜ ਇੱਕ ਕਰੋੜ ਤੋਂ ਵੱਧ ਦੀ ਮੰਗ ਕਰ ਰਿਹਾ ਸੀ, ਅਰਥਾਤ ਸਾਰੀ ਜ਼ਮੀਨ ਲਈ ਲੱਗਭਗ ੪ ਕਰੋੜ ਤੋਂ ਵੀ ਉੱਪਰ ਸੀ। ਉਸ ਦੀ ਮੰਗ ਬਹੁਤ ਜ਼ਿਆਦਾ ਸੀ ਤੇ ਕਿਸੇ ਪੱਖੋਂ ਵੀ ਜਾਇਜ਼ ਨਹੀਂ ਸੀ ।ਉਹ ਸਪੀਕਰ ਦਾ ਖਾਸਮਖਾਸ ਸੀ ਜਿਸ ਕਰਕੇ ਉਸ ਦੀ ਮੰਗ ਬਹੁਤੀ ਸੀ। ਸਥਾਨਕ ਲੋਕ ਫੌਜ ਤੋਂ ਬਹੁਤੇ ਪੈਸੇ ਲੈਣੇ ਚਾਹੁੰਦੇ ਹਨ। ਮੈਂ ਉਸ ਨੂੰ ਪੁੱਛਿਆ ਕਿ ਕੀ ਜੇ ਅਸੀਂ ਉਸ ਨੂੰ ਦੱਸੀਏ ਕਿ ਇਹ ਜ਼ਮੀਨ ਫੌਜ ਕੋਲ ਨਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦਾ ਭੁਗਤਾਨ ਕਰੇਗੀ, ਤਾਂ ਇਸ ਦੇ ਜਵਾਬ ਵਿਚ ਵੀ ਉਸ ਨੇ ਕਿਹਾ ਕਿ ਕਿਉਂਕਿ ਓਂਗੇ ਜਾਣਦਾ ਹੈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਕ ਵੱਡੀ ਸੰਸਥਾ ਹੈ ਇਸ ਲਈ ਉਹ ਇਹ ਵੱਡੀ ਰਕਮ ਲਈ ਅੜਿਆ ਰਹੇਗਾ। ਉਸ ਨੇ ਸੁਝਾਅ ਦਿੱਤਾ ਕਿ ਇੱਕੋ ਇਕ ਤਰੀਕਾ ਹੈ ਕਿ 'ਤੁਸੀਂ ਆਪ ਕਹੋ ਇਹ ਗੁਰਦੁਆਰਾ ਮੈਂ ਬਣਾਇਆ ਹੈ ਤੇ ਉਸ ਜ਼ਮੀਨ 'ਤੇ ਬਣਾਇਆ ਹੈ ਜੋ ਗਾਉਂ ਬੂੜਾ ਅਤੇ ਸੇਗਾਂਗ ਲਾਮਾ ਨੇ ੩੫ ਸਾਲ ਪਹਿਲਾਂ ਆਪ ਦਿੱਤੀ ਸੀ ਜੇ ਕੋਈ ਵੱਧ ਜ਼ਮੀਨ ਦਾ ਭੁਗਤਾਨ ਕਰਨਾ ਹੈ ਤਾਂ ਉਸ ਜ਼ਮੀਨ ਦਾ ਭੁਗਤਾਨ ਮੈਨੂੰ ਕਰਨਾ ਪਏਗਾ। ਮੈਂ ਸਿਰਫ ਵਾਜਬ ਰਕਮ ਦਾ ਭੁਗਤਾਨ ਹੀ ਕਰ ਸਕਦਾ ਹਾਂ। ਇਸ ਤਰ੍ਹਾਂ ਅਸੀਂ ਖਰਚ ਘਟਾ ਸਕਦੇ ਹਾਂ।"

ਇਸ ਮਾਮਲੇ 'ਤੇ ਆਲੋ ਦੇ ਮੁੱਖ ਦਫਤਰ ਦੇ ਡੀਲਿੰਗ ਅਫਸਰ ਮੇਜਰ ਰਤਨ ਨਾਲ ਚਰਚਾ ਕੀਤੀ ਤਾਂ ਉਹ ਵੀ ਇਸ ਦ੍ਰਿਸ਼ਟੀਕੋਣ ਤੇ ਸਹਿਮਤ ਹੋਏ। ਮੈਂ ਸਟੇਸ਼ਨ ਕਮਾਂਡਰ ਆਲੋ ਨੂੰ ਮਿਲਿਆ ਅਤੇ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ। ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਗੁਰਦੁਆਰਾ ਤਪੋਸਥਾਨ ਲਈ ੨-੩ ਹੋਰ ਸਿੱਖ ਸਿਪਾਹੀਆਂ ਦਾ ਇੰਤਜ਼ਾਮ ਕਰਨ ਅਤੇ ਗੁਰਦੁਆਰਾ ਤਪੋਸਥਾਨ ਸਾਹਿਬ ਦੀ ਸਖਤ ਸੁਰੱਖਿਆ ਅਤੇ ਪਵਿੱਤਰਤਾ ਯਕੀਨੀ ਬਣਾਉਣ ਜਿਸ ਨਾਲ ਉਹ ਸਹਿਮਤ ਹੋਏ। ਜ਼ਮੀਨ ਖਰੀਦਣ ਦੇ ਪ੍ਰਸਤਾਵ ਦੇ ਸੰਬੰਧ ਵਿਚ ਉਹ ਆਪਣੇ ਸੀਓ ਅਤੇ ਸਟਾਫ ਦੁਆਰਾ ਰੱਖੇ ਗਏ ਹੱਲ ਨਾਲ ਸਹਿਮਤ ਹੋਏ। ਲੋਕਲ ਕਮੇਟੀ ਬਾਰੇ ਵੀ ਦਿੱਤੀ ਤਜ਼ਵੀਜ਼ ਉਨ੍ਹਾਂ ਨੂੰ ਪਸੰਦ ਆਈ।

ਅਸੀਂ ੧੧ ਅਗਸਤ, ੨੦੨੧ ਈ. ਨੂੰ ਸਵੇਰੇ ੬:੦੦ ਵਜੇ ਆਲੋ ਤੋਂ ਡਿਬਰੂਗੜ੍ਹ ਲਈ ਚੱਲੇ ਅਤੇ ੧੪ ਘੰਟੇ ਦੇ ਸਫਰ ਤੋਂ ਬਾਅਦ ਰਾਤ ੮:੩੦ ਵਜੇ ਡਿਬਰੂਗੜ੍ਹ ਪਹੁੰਚ

ਗਏ। ਵਾਪਸ ਪਰਤਦਿਆਂ ਸ੍ਰੀ ਓਂਗੇ ਨੇ ਮੇਰੇ ਨਾਲ ਫ਼ੋਨ 'ਤੇ ਸੰਪਰਕ ਕੀਤਾ ਅਤੇ ਆਪਣਾ ਜ਼ਮੀਨ ਸੰਬੰਧੀ ਦਾਅਵਾ ਪੇਸ਼ ਕੀਤਾ। ਮੈਂ ਉਸ ਨੂੰ ਕਿਹਾ ਕਿ ਉਹ ਉਸ ਜ਼ਮੀਨ ਦੀ ਮਾਲਕੀ ਦਾ ਦਾਅਵਾ ਨਹੀਂ ਕਰ ਸਕਦਾ ਜੋ ੩੬ ਸਾਲ ਪਹਿਲਾਂ ਗੁਰਦੁਆਰਾ ਸਾਹਿਬ ਨੂੰ ਭੇਟ ਕੀਤੀ ਗਈ ਸੀ। ਇਸ ਲਈ ਉਸ ਦਾ ਇਸ ਸਾਰੀ ਜ਼ਮੀਨ 'ਤੇ ਕੋਈ ਹੱਕ ਨਹੀਂ ਬਣਦਾ। ਉਸ ਨੇ ਕਿਹਾ ਕਿ ਉਸ ਨੂੰ ਕਾਨੂੰਨੀ ਤੌਰ 'ਤੇ ਜ਼ਮੀਨ ਅਲਾਟ ਕੀਤੀ ਗਈ ਹੈ। ਉਸ ਨੇ ਸਾਰੀ ਜ਼ਮੀਨ ਦੀ ਕੀਮਤ ਮੰਗੀ । ਮੈਂ ਉਸ ਨੂੰ ਸਮਝਾਇਆ ਕਿ ਗੁਰਦੁਆਰਾ ਸਾਹਿਬ ਦਾ ਮਿਉਜ਼ੀਅਮ ਕੰਪਲੈੱਕਸ ਸਿਰਫ ਅੱਧੇ ਏਕੜ ਵਿਚ ਹੈ ਅਤੇ ਮੈਂ ਉਸ ਨੂੰ ਇਸ ਦਾ ਭੁਗਤਾਨ ਸਿਰਫ ਤਾਂ ਹੀ ਕਰ ਸਕਦਾ ਹਾਂ ਜੇ ਉਹ ਆਪਣੇ ਕਾਨੂੰਨੀ ਦਾਅਵੇ ਨੂੰ ਸਾਬਤ ਕਰ ਸਕੇ ਅਤੇ ਜੇ ਦਾਅਵਾ ਵਾਜਬ ਹੈ, ਯਾਨੀ ਡੀ. ਸੀ. ਰੇਟ 'ਤੇ ਹੋਵੇ। ਮੈਂ ਉਸ ਨੂੰ ਇਹ ਵੀ ਦੱਸਿਆ ਕਿ ਮੈਂ ਪਹਿਲਾਂ ਹੀ ਡੀ. ਸੀ. ਨੂੰ ਮਿਲ ਚੁੱਕਾ ਹਾਂ ਅਤੇ ਉਸ ਨੂੰ ਇਹ ਦੱਸ ਚੁੱਕਾ ਹਾਂ ਅਤੇ ਇਹ ਕਿ ਮੈਂ ਡੀ. ਸੀ. ਅਤੇ ਸਟੇਸ਼ਨ ਕਮਾਂਡਰ ਆਲੋ ਦੀ ਅਗਵਾਈ ਵਾਲੇ ਟਰੱਸਟ ਨੂੰ ਗੁਰਦੁਆਰਾ ਸਾਹਿਬ ਦੀ ਸਰਪ੍ਰਸਤੀ ਸੌਂਪਾਂਗਾ। ਇਸ ਲਈ ਮੈਂ ਉਸ ਨੂੰ ਵਾਜਬ ਕੀਮਤ ਦਾ ਹਵਾਲਾ ਦੇਣ ਲਈ ਕਿਹਾ। ਉਸ ਨੇ ਕਿਹਾ ਕਿ ਉਹ ਡੀ. ਸੀ. ਨਾਲ ਗੱਲ ਕਰੇਗਾ ਅਤੇ ਲੋੜੀਂਦੇ ਮੁਆਵਜ਼ੇ ਬਾਰੇ ਦੱਸੇਗਾ। ਇਸ ਤੋਂ ਬਾਅਦ ਉਸ ਨੇ ਅੱਜ ਤਕ ਕੋਈ ਗੱਲ ਨਹੀਂ ਕੀਤੀ।

ਮੈਂ ਤੁਰੰਤ ਡੀ. ਸੀ. ਨੂੰ ਵਟਸਐਪ ਸੰਦੇਸ਼ ਭੇਜ ਦਿੱਤਾ ਜੋ ਮੰਚੂਖਾ ਚਲੇ ਗਏ ਅਤੇ ਮੇਰੇ ਸੰਦੇਸ਼ ਦੀ ਪ੍ਰਾਪਤੀ ਦੀ ਪੁਸ਼ਟੀ ਕੀਤੀ। ਮੈਂ ਨਤੀਜੇ ਦੀ ਉਡੀਕ ਕਰ ਰਿਹਾ ਹਾਂ ਕਿਉਂਕਿ ਉਸ ਤੋਂ ਬਾਅਦ ਉਸ ਨਾਲ ਕੋਈ ਸੰਚਾਰ ਨਹੀਂ ਹੋਇਆ ਮੈਂ ਸਟੇਸ਼ਨ ਕਮਾਂਡਰ ਆਲੋ ਤੇ ਬ੍ਰਿਗੇਡ ਸਟਾਫ ਨੂੰ ਇਸ ਬਾਰੇ ਜਾਣੂ ਕਰਵਾਇਆ ਅਤੇ ਸੀ. ਓ. ੫ ਪੈਰਾ ਬਟਾਲੀਅਨ ਨੂੰ ਡੀ. ਸੀ. ਨੂੰ ਮਿਲਣ ਲਈ ਕਿਹਾ ਪਰ ਸੰਚਾਰ ਦੀ ਘਾਟ ਕਾਰਨ ਮੈਨੂੰ ਅਜੇ ਇਸ ਬਾਰੇ ਹੋਰ ਪਤਾ ਨਹੀਂ ਹੈ।

ਮੰਚੂਖਾ ਯਾਤਰਾ ਵੇਲੇ ਹੇਠ ਲਿਖੇ ਨੁਕਤਿਆਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ :-

**੧.** ਅਰੁਣਾਚਲ ਪ੍ਰਦੇਸ਼ ਸੁਰੱਖਿਅਤ ਖੇਤਰ ਹੈ ਜਿਸ ਕਰਕੇ ਮੰਚੂਖਾ ਜਾਣ ਲਈ ਇਨਰ ਲਾਈਨ ਪਰਮਿਟ ਦੀ ਲੋੜ ਹੁੰਦੀ ਹੈ ਜਿਸ ਵਿਚ ੪-੫ ਦਿਨ ਲੱਗ ਸਕਦੇ ਹਨ ਤੇ ਇਸ ਲਈ ਇੰਟਰਨੈੱਟ ਤੇ ਹੀ ਅਪਲਾਈ ਕਰਨਾ ਪੈਂਦਾ ਹੈ। ਅਰੁਣਾਚਲ ਦੇ ਇਕ ਪੱਕੇ ਨਿਵਾਸੀ ਦਾ ਪਤਾ ਦੇਣਾ ਪੈਂਦਾ ਹੈ ਜਿਸ ਲਈ ਸ. ਚੰਚਲ ਸਿੰਘ, ਸਕੱਤਰ ਗੁਰਦੁਆਰਾ ਸਾਹਿਬ ਪਾਸੀ ਘਾਟ ਅਰੁਣਾਚਲ ਪ੍ਰਦੇਸ਼ ਦਾ ਨਾਮ ਤਜ਼ਵੀਜ਼ ਕੀਤਾ ਜਾਂਦਾ ਹੈ। ਇਸ ਲਈ ਉਸ ਨੂੰ ੯੧੬੦੦੯੪੫੯੨੩੫ ਮੋਬਾਈਲ ਨੰਬਰ ਤੇ ਸੰਪਰਕ ਕਰਨਾ ਠੀਕ ਰਹੇਗਾ।

**੨.** ਮੀਂਹ ਦੇ ਦੌਰਾਨ ਸੜਕਾਂ ਅਤੇ ਪੁਲ਼ ਵਹਿ ਜਾਂਦੇ ਹਨ ਅਤੇ ਜਿਸ ਲਈ ਸਫਰ

ਵਿਚ ਘੱਟੋ-ਘੱਟ ੨ ਦਿਨ ਲੱਗਦੇ ਹਨ ਅਤੇ ਉਹ ਵੀ ਹਰ ਰੋਜ਼ ੧੨ ਤੋਂ ੧੪ ਘੰਟਿਆਂ ਦੀ ਯਾਤਰਾ ਕਰਨੀ ਪੈਂਦੀ ਹੈ। ਮੰਚੂਖਾ ਜਾਣ ਲਈ ਬਿਹਤਰ ਸਮਾਂ ਅਪ੍ਰੈਲ-ਮਈ ਅਤੇ ਸਤੰਬਰ-ਅਕਤੂਬਰ ਹੈ।

**੩.** ਮੰਚੂਖਾ ਪਹੁੰਚਣ ਦਾ ਹੱਲ ਹਵਾਈ ਰਸਤੇ (ੳ) ਹਵਾਈ ਜਹਾਜ਼ ਰਾਹੀਂ ਗੁਹਾਟੀ ਜਾਣਾ, ਹੈਲੀਕਾਪਟਰ ਰਾਹੀਂ ਈਟਾਨਗਰ ਜਾਣਾ ਅਤੇ ਉੱਥੋਂ ਹੈਲੀਕਾਪਟਰ ਦੀ ਸ਼ਨਿੱਚਰਵਾਰ ਅਤੇ ਸੋਮਵਾਰ ਨੂੰ ਮੰਚੂਖਾ ਲਈ ਜਾਂਦੀ ਫਲਾਈਟ ਦਾ ਲਾਭ ਲੈਣਾ। (ਅ) ਹਵਾਈ ਜਹਾਜ਼ ਰਾਹੀਂ ਸ਼ੁੱਕਰਵਾਰ ਨੂੰ ਡਿਬਰੂਗੜ ਜਾਣਾ, ਰਾਤ ਨੂੰ ਪਾਸੀਘਾਟ ਰੁਕਣਾ ਅਤੇ ਸ਼ਨਿੱਚਰਵਾਰ ਨੂੰ ਮੰਚੂਖਾ ਲਈ ਹੈਲੀਕਾਪਟਰ ਫਲਾਈਟ ਰਾਹੀਂ ਜਾਣਾ। ਹੈਲੀਕਾਪਟਰ ਸਿਰਫ ਸ਼ਨਿੱਚਰਵਾਰ ਅਤੇ ਸੋਮਵਾਰ ਨੂੰ ਜਾਂਦਾ ਹੈ। ਰੂਟ ਈਟਾਨਗਰ-ਪਾਸੀਘਾਟ-ਅਲੌਂਗ-ਮੰਚੂਖਾ ਹੈ ਅਤੇ ਵਾਪਸ ਉਸੇ ਰਸਤੇ ਦੁਆਰਾ. ਇਸ ਲਈ ਸ਼ਨਿੱਚਰਵਾਰ ਅਤੇ ਐਤਵਾਰ ਰਾਤ ਨੂੰ ਮੰਚੂਖਾ ਵਿਚ ਰਹਿਣਾ ਅਤੇ ਸੋਮਵਾਰ ਨੂੰ ਹੈਲੀਕਾਪਟਰ ਰਾਹੀਂ ਪਾਸੀਘਾਟ ਜਾਂ ਈਟਾਨਗਰ ਜਾਣਾ ਬਿਹਤਰ ਹੈ।

**੪. ਮੰਚੂਖਾ ਵੱਲ ਰੇਲਗੱਡੀ ਰਾਹੀਂ ਯਾਤਰਾ:** (ੳ) ਦਿੱਲੀ ਤੋਂ ਨਾਹਰਲਾਗੁਨ ਐਕਸਪ੍ਰੈਸ ਰਾਹੀਂ ਈਟਾਨਗਰ ਜਿੱਥੋਂ ਅੱਗੇ ਉੱਤੇ ਦਿੱਤਾ ਹੈਲੀਕਾਪਟਰ ਸਰਵਿਸ ਦਾ ਇਸਤੇਮਾਲ (ਅ) ਦਿੱਲੀ ਤੋਂ ਡਿਬਰੂਗੜ੍ਹ ਸ਼ਤਾਬਦੀ ਤੇ ਹੋਰ ਗੱਡੀਆਂ ਰਾਹੀਂ ਸਫਰ (ੲ) ਡਿਬਰੂਗੜ੍ਹ ਤੋਂ ਆਪਣੀ ਐਸ. ਯੂ. ਵੀ. ਭਾੜੇ 'ਤੇ ਕਰਕੇ (ਰੋਜ਼ਾਨਾ ੨੫੦੦/- ਰੁਪੈ + ਤੇਲ) ਮੰਚੂਖਾ ਜਾਂ ਮੰਚੂਖਾ ਜਾਂਦੀਆਂ ਐਸ. ਯੂ. ਵੀ. ਤੇ ਭਾੜਾ ਦੇ ਕੇ ਯਾਤਰਾ।

**੫.** ਗੁਰਦੁਆਰਾ ਡਿਬਰੂਗੜ੍ਹ ਕੋਲ ਗੁਰਦੁਆਰਾ ਤਪੋਸਥਾਨ ਦਾ ਪ੍ਰਬੰਧ ਕਰਨ ਲਈ ਨਾ ਤਾਂ ਸਾਧਨ ਹਨ ਅਤੇ ਨਾ ਹੀ ਸਮਰੱਥਾ ਕਿਉਂਕਿ ਗੁਰਦੁਆਰਾ ਤਪੋਸਥਾਨ ਚੀਨ ਬਾਰਡਰ 'ਤੇ ਪੈਂਦਾ ਹੈ ਜਿੱਥੇ ਭਾਰਤੀ ਫੌਜ ਦਾ ਕੰਟਰੋਲ ਹੈ ਤੇ ਆਮ ਨਾਗਰਿਕ ਦੇ ਜਾਣ 'ਤੇ ਪਾਬੰਦੀ ਹੈ ਤੇ ਖਾਸ ਆਗਿਆ (Permission) ਲੈਣੀ ਪੈਂਦੀ ਹੈ। ਪੇਮੋਸ਼ੁਬੂ ਵਿਚ ਯਾਤਰੀਆਂ ਦੇ ਰਹਿਣ ਲਈ ਸਥਾਨ ਨਹੀਂ ਜਿਸ ਕਰਕੇ ਰਹਿਣ ਦਾ ਪ੍ਰਬੰਧ ੧੬ ਕਿਲੋਮੀਟਰ ਪਿੱਛੇ ਮੰਚੂਖਾ ਵਿਚ ਕਰਨਾ ਪੈਂਦਾ ਹੈ।

**੬.** ਗੁਰਦੁਆਰਾ ਸਾਹਿਬ ਵਿਚ ਯਾਰੀਆਂ ਦੇ ਰਹਿਣ ਦੇ ਪ੍ਰਬੰਧ ਲਈ ਇਕ ਸਰਾਂ ਦੀ ਜ਼ਰੂਰਤ ਹੈ ਤੇ ਲਾਈਟ ਲਈ ਦੋਨਾਂ ਪਾਸਿਆਂ ਲਈ ਦੋ ਬਿਨ-ਆਵਾਜ਼ੇ ਜਨਰੇਟਰ ਜ਼ਰੂਰੀ ਚਾਹੀਦੇ ਹਨ। ਗੁਰਦੁਆਰਾ ਸਾਹਿਬ ਦੀ ਆਮਦਨੀ ਇਤਨੀ ਨਹੀਂ ਕਿ ਜਨਰੇਟਰ ਖਰੀਦਿਆ ਜਾ ਸਕੇ ਸੋ ਇਸ ਲਈ ਭੇਟਾ ਕਰਨ ਵਾਲੇ ਸੱਜਣਾਂ ਦੀ ਜ਼ਰੂਰਤ ਹੈ।

**੭.** ਡਿਬਰੂਗੜ੍ਹ ਤੋਂ ਮੰਚੂਖਾ ਇਕ ਪਾਸੇ ਤੋਂ ਦੋ ਦਿਨਾਂ ਦੀ ਯਾਤਰਾ ਹੈ ਜੋ ਸਿਰਫ ਅਪ੍ਰੈਲ-ਮਈ ਅਤੇ ਸਤੰਬਰ-ਅਕਤੂਬਰ ਵਿਚ ਪਹੁੰਚ ਯੋਗ ਹੈ, ਹੋਰ ਸਮਿਆਂ ਲਈ ਡਿਬਰੂਗੜ੍ਹ ਤੋਂ ਮੰਚੂਖਾ ਨਾਲ ਟੁੱਟੀਆਂ ਸੜਕਾਂ ਅਤੇ ਪੁਲਾਂ ਕਰਕੇ ਸੰਪਰਕ ਠੀਕ ਨਹੀਂ ਹੈ ਜਾਂ ਬਹੁਤ ਘੱਟ ਹੈ।

**੮.** ਅਰੁਣਾਚਲ ਵਿਚ ਮੋਬਾਈਲ ਤੇ ਇੰਟਰਨੈੱਟ ਉੱਤੇ ਸੰਪਰਕ ਵੀ ਵਧੀਆ ਨਹੀਂ।

ਇਸ ਦੇ ਮੱਦੇਨਜ਼ਰ, ਹੇਠ ਲਿਖੀਆਂ ਸਿਫਾਰਸ਼ਾਂ ਕੀਤੀਆਂ ਗਈਆਂ:-

੧. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਤਪੋਸਥਾਨ ਪੇਮੋਸ਼ੁਬੂ, ਮੰਚੂਖਾ ਨੂੰ ਸਥਾਨਕ ਕਮੇਟੀ ਦੇ ਅਧੀਨ ਚਲਾਉਣ ਦੀ ਇਜਾਜ਼ਤ ਦਿੱਤੀ ਜਾਣੀ ਚਾਹੀਦੀ ਹੈ । (ਜੋ ਦੇ ਦਿੱਤੀ ਗਈ ਹੈ)

੨. ਗੁਰਦੁਆਰਾ ਸਾਹਿਬ ਵਾਲੀ ਜ਼ਮੀਨ ਲਈ ਭੁਗਤਾਨ ਕਰਨਾ ਪੈ ਸਕਦਾ ਹੈ ਜਿਸ ਦੇ ਲਈ ਗੰਭੀਰ ਗੱਲਬਾਤ ਕਰਨੀ ਪਵੇਗੀ। ਵਾਜਬ ਦਰਾਂ ਪ੍ਰਾਪਤ ਕਰਨ ਲਈ ਕੁਝ ਪ੍ਰਬੰਧਕ ਤੇ ਰਾਜਨੀਤਿਕ ਦਬਾਅ ਦੀ ਵੀ ਜ਼ਰੂਰਤ ਹੋਵੇਗੀ।

੩. ਹੋਰ ਮੁਲਾਂਕਣ ਲਈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਸਥਾਪਿਤ ਕੀਤੀ ਗਈ ਕਮੇਟੀ ਸਥਾਨ ਦਾ ਦੌਰਾ ਕਰ ਕੇ ਹੋਰ ਸਿਫਾਰਸ਼ਾਂ ਦੇ ਸਕਦੀ ਹੈ।

੪. ਮੈਂ ਯਾਤਰਾ 'ਤੇ ਹੋਏ ਪੰਜਾਹ ਕੁ ਹਜ਼ਾਰ ਰੁਪਏ ਦੇ ਖਰਚ ਬਾਰੇ ਕੋਈ ਕਲੇਮ ਪੇਸ਼ ਨਹੀਂ ਕੀਤਾ ਕਿਉਂਕਿ ਇਸ ਵਿਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਹਵਾਈ ਟਿਕਟਾਂ ਦਾ ਪ੍ਰਬੰਧ ਕੀਤਾ ਗਿਆ ਸੀ ਅਤੇ ਐਸ. ਯੂ. ਵੀ. ਦਾ ਪ੍ਰਬੰਧ ਡਿਬਰੂਗੜ੍ਹ ਗੁਰਦੁਆਰਾ ਕਮੇਟੀ ਦੇ ਮੈਂਬਰ ਦੀ ਸਹਾਇਤਾ ਨਾਲ ਕੀਤਾ ਗਿਆ ਸੀ ਜਿਸ ਲਈ ਅਸੀਂ ਭੁਗਤਾਨ ਆਪਣੇ ਵੱਲੋਂ ਸਾਂਝੇ ਕੀਤੇ ਸਨ। ਬਾਕੀ ਦੇ ਸਾਰੇ ਖਰਚੇ ਮੇਰੇ ਵੱਲੋਂ ਸੇਵਾ ਸਮਝੇ ਜਾਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਹ ਸਾਰੀਆਂ ਸਿਫਾਰਿਸ਼ਾਂ ਮਨਜ਼ੂਰ ਕਰ ਲਈਆਂ ਅਤੇ ਸਥਾਨਕ ਪ੍ਰਬੰਧਕ ਕਮੇਟੀ ਬਾਰੇ ਇਵੇਂ ਹੀ ਖ਼ਤ ਜਾਰੀ ਕਰ ਦਿੱਤਾ ਹੈ ਜਿਸ ਸਦਕਾ ਹੁਣ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ ਦੀ ਜ਼ਿੰਮੇਵਾਰੀ ਸਥਾਨਕ ਫੌਜ ਦੇ ਕਮਾਂਡਰਾਂ ਅਤੇ ਡਿਪਟੀ ਕਮਿਸ਼ਨਰ ਦੀ ਹੋ ਗਈ ਹੈ। ਉਨ੍ਹਾਂ ਸਭ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ ਦੀ ਸੁਰੱਖਿਆ ਤੇ ਪ੍ਰਬੰਧ ਦੀ ਜ਼ਿੰਮੇਵਾਰੀ ਸੰਭਾਲ ਲਈ ਹੈ।

ਇਹ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੁਆਰਾ ਨਿਯੁਕਤ ਕਮੇਟੀ ਦੇ ਅਧੀਨ ਕੰਮ ਕਰੇਗੀ।

**ਲੋਕਲ ਕਮੇਟੀ-ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ, ਪੇਮੋਸ਼ੁਬੂ-ਸੇਗਾਂਗ, ਮੰਚੂਖਾ, ਜ਼ਿਲ੍ਹਾ ਸ਼ੀ ਯੋਮੀ, ਟੈਟੋ, ਅਰੁਣਾਚਲ ਪ੍ਰਦੇਸ਼, (ਭਾਰਤ)**

ਗੁਰਦੁਆਰਾ ਗੁਰੂ ਨਾਨਕ ਤਪੋਸਥਾਨ ਪੇਮੋਸ਼ੁਬੂ-ਸੇਗਾਂਗ ਮੰਚੂਖਾ, ਜ਼ਿਲ੍ਹਾ ਸ਼ੀ ਯੋਮੀ, ਟਾਟੋ, ਅਰੁਣਾਚਲ ਪ੍ਰਦੇਸ਼, (ਭਾਰਤ) ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਇਕ ਸਥਾਨਕ ਕਮੇਟੀ ਗੁਰਦੁਆਰਾ ਤਪੋਸਥਾਨ ਦੇ ਕੰਮਕਾਜ ਦੇ ਨਿਯੰਤਰਣ ਅਤੇ ਸੰਚਾਲਨ ਲਈ ਬਣਾਈ ਗਈ ਹੈ।

**ਸਰਪ੍ਰਸਤ:** ਸਟੇਸ਼ਨ ਕਮਾਂਡਰ, ਆਲੋ, ਅਰੁਣਾਚਲ ਪ੍ਰਦੇਸ਼ ਅਤੇ ਡਿਪਟੀ ਕਮਿਸ਼ਨਰ, ਸ਼ੀ ਯੋਮੀ, ਟੈਟੋ

**ਚੇਅਰਮੈਨ:** ਸਟੇਸ਼ਨ ਕਮਾਂਡਰ ਆਲੋ ਦੁਆਰਾ ਨਿਯੁਕਤ ਰੈਜੀਮੈਂਟ ਦੇ ਕਮਾਂਡਿੰਗ ਅਫਸਰ

**ਸਹਾਇਕ ਮੈਂਬਰ:**

੧. ਮੰਚੂਖਾ ਵਿੱਚ ਦੋ ਵੱਡੀਆਂ ਰੈਜੀਮੈਂਟਾਂ ਵਿੱਚੋਂ ਇੱਕ -ਇੱਕ ਮੈਂਬਰ

੨. ਗਾਓਂ ਬੂੜਾ (ਸਰਪੰਚ) ਸੇਗਾਂਗ

੩. ਲਾਮਾ ਸੇਗਾਂਗ

੪. ਸਥਾਨਕ ਸਿੱਖ ਗੁਰਦੁਆਰਾ ਪ੍ਰਬੰਧ ਦੇ ਪ੍ਰਧਾਨ

੫. ਅਰੁਣਾਚਲ ਦੇ ਸਿੱਖਾਂ ਵਿੱਚੋਂ ਇੱਕ ਸਿੱਖ ਮੈਂਬਰ

ਸਥਾਨਕ ਕਮੇਟੀ ਦੇ ਸਲਾਹਕਾਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦਾ: ਕਰਨਲ ਡਾ. ਦਲਵਿੰਦਰ ਸਿੰਘ (ਗਰੇਵਾਲ)

**ਜ਼ਿੰਮੇਵਾਰੀਆਂ:**

**ਸਟੇਸ਼ਨ ਕਮਾਂਡਰ ਆਲੋ:**

੧. ਗੁਰਦੁਆਰਾ ਸਾਹਿਬ ਦੇ ਸੁਚਾਰੂ ਕੰਮਕਾਜ ਲਈ ਗੁਰਦੁਆਰਾ ਕਮੇਟੀ ਦੇ ਫੌਜ ਦੇ ਮੈਂਬਰਾਂ ਦੀ ਨਿਗਰਾਨੀ, ਮਾਰਗ-ਦਰਸ਼ਨ, ਨਿਯੰਤਰਣ ਅਤੇ ਸੰਚਾਲਨ ਕਰਨਾ।

੨. ਕਮੇਟੀ ਦੇ ਚੇਅਰਮੈਨ ਅਤੇ ਫੌਜ ਦੇ ਮੈਂਬਰਾਂ ਨੂੰ ਨਾਮਜ਼ਦ ਕਰਨਾ।

**ਡਿਪਟੀ ਕਮਿਸ਼ਨਰ, ਸ਼ੀ ਯੋਮੀ ਟੈਟੋ:**

੧. ਗੁਰਦੁਆਰਾ ਦੇ ਸੁਚਾਰੂ ਕੰਮਕਾਜ ਲਈ ਗੁਰਦੁਆਰਾ ਕਮੇਟੀ ਦੇ ਸਿਵਲ ਮੈਂਬਰਾਂ ਦੀ ਅਗਵਾਈ, ਨਿਯੰਤਰਣ ਅਤੇ ਨਿਗਰਾਨੀ ।

੨. ਸਲਾਹਕਾਰ ਦੁਆਰਾ ਸਲਾਹ ਅਨੁਸਾਰ ਸਿਵਲ ਮੈਂਬਰਾਂ ਨੂੰ ਨਾਮਜ਼ਦ ਕਰਨਾ।

ਚੇਅਰਮੈਨ

੧. ਜ਼ਮੀਨੀ ਪੱਧਰ 'ਤੇ ਕੰਮ ਕਰ ਰਹੀ ਗੁਰਦੁਆਰਾ ਕਮੇਟੀ ਦਾ ਸਮੁੱਚਾ ਇੰਚਾਰਜ ਹੋਣਾ।

੨. ਗੁਰਦੁਆਰਾ ਸਾਹਿਬ ਦੇ ਨਿਯੰਤਰਣ ਅਤੇ ਆਚਰਣ ਨੂੰ ਨਿਰਦੇਸ਼ਤ ਕਰਨਾ।

੩. ਸਰਪ੍ਰਸਤ ਅਤੇ ਸਲਾਹਕਾਰ ਦੀ ਸਲਾਹ ਨਾਲ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਯੋਗ ਵਿਅਕਤੀ ਚੁਣਨੇ ਤੇ ਆਦਰਸ਼ਕ ਟੀਮ ਬਣਾਉਣੀ ।

੪. ਗੁਰਦੁਆਰਾ ਸਾਹਿਬ ਦੇ ਕਾਰਜ ਨੂੰ ਨਿਰਵਿਘਨ ਅਤੇ ਵਿਵਸਥਿਤ ਯਕੀਨੀ ਬਣਾਉਣਾ। ਧਾਰਮਿਕ ਪ੍ਰਣਾਲੀ ਨੂੰ ਕਾਇਮ ਰੱਖਣਾ ।

੫. ਗੁਰਦੁਆਰਾ ਸਾਹਿਬ ਦੀ ਤਰੱਕੀ ਅਤੇ ਵਿਕਾਸ ਲਈ ਲੋੜੀਂਦੇ ਹੋਰ ਕਾਰਜ।

**ਸਹਾਇਕ ਮੈਂਬਰ**

**ਫੌਜ ਦੇ ਮੈਂਬਰ :**

੧ ਸਟੇਸ਼ਨ ਕਮਾਂਡਰ, ਆਲੋ ਦੁਆਰਾ ਨਿਯੁਕਤ ਕੀਤਾ ਜਾਣਾ।

੨ ਗੁਰਦੁਆਰੇ ਦੇ ਸੁਚਾਰੂ ਕੰਮਕਾਜ ਵਿਚ ਚੇਅਰਮੈਨ ਦੀ ਸਹਾਇਤਾ ਲੈਣਾ ਅਤੇ ਸਹਾਇਤਾ ਕਰਨਾ

**ਸਿਵਲ ਮੈਂਬਰ :**

੧. ਗਾਓਂ ਬੂੜ੍ਹਾ (ਸਰਪੰਚ) ਸੇਗਾਂਗ: (ੳ) ਸ੍ਰੀ ਗੁਰੂ ਨਾਨਕ ਦੇਵ ਜੀ ਤਪੋਸਥਾਨ ਮੰਚੂਖਾ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਲੋਕਲ ਕਮੇਟੀ ਦੇ ਚੇਅਰਮੈਨ ਦੀ ਸਹਾਇਤਾ ਕਰਨਾ ਅਤੇ (ਅ) ਡੀ. ਸੀ. ਸ਼ੀ ਯੋਮੀ ਟਾਟੋ ਦੇ ਦਿਸ਼ਾ-ਨਿਰਦੇਸ਼ਾਂ ਹੇਠ ਗੁਰਦੁਆਰਾ ਸਾਹਿਬ ਦੀਆਂ ਸਥਾਨਕ ਪ੍ਰਬੰਧਕੀ ਸਮੱਸਿਆਵਾਂ ਨੂੰ ਸੁਲਝਾਉਣ ਵਿਚ ਸਹਾਇਤਾ ਕਰਨਾ।

੨. ਲਾਮਾ ਸੇਗਾਂਗ: (ੳ) ਸਥਾਨਕ ਬੋਧੀ ਪ੍ਰਤੀਨਿਧੀ ਵਜੋਂ ਕੰਮ ਕਰਨਾ (ਅ) ਬੋਧੀ ਅਤੇ ਸਿੱਖ ਭਾਈਚਾਰੇ ਦੇ ਵਿਚਕਾਰ ਸੰਬੰਧ ਬਣਾਈ ਰੱਖਣ ਵਿਚ ਸਹਾਇਤਾ ਕਰਨਾ। (ੲ) ਸਥਾਨਕ ਖੇਤਰ ਵਿਚ ਕੀਤੇ ਜਾ ਰਹੇ ਦੋਵਾਂ ਦੇ ਸਾਂਝੇ ਕਾਰਜਾਂ ਵਿਚ ਸਹਾਇਤਾ ਕਰਨਾ।

੩. ਸਥਾਨਕ ਸਿੱਖ ਸੰਸਥਾ ਦਾ ਪ੍ਰਧਾਨ (ੳ) ਗੁਰਦੁਆਰੇ ਵਿਚ ਗੁਰਮਤਿ ਰਹਿਤ ਮਰਯਾਦਾ ਦੀ ਨਿਗਰਾਨੀ ਕਰਨਾ (ਅ) ਸਥਾਨਕ ਕਮੇਟੀ ਨੂੰ ਗੁਰਦੁਆਰਾ ਸਾਹਿਬ ਦੇ ਸੁਚਾਰੂ ਢੰਗ ਨਾਲ ਕੰਮ ਕਰਨ ਵਿਚ ਸਹਾਇਤਾ (ਅ) ਲੋੜ ਪੈਣ ’ਤੇ ਗੁਰਦੁਆਰਾ ਨੂੰ ਵਿੱਤੀ ਸਹਾਇਤਾ ਪ੍ਰਦਾਨ ਕਰਨਾ/ਕਰਵਾਉਣਾ(ੲ) ਗੁਰਦੁਆਰਾ ਸਾਹਿਬ ਵਿਚ ਸਿੱਖ ਯਾਤਰੀਆਂ ਦੀ ਯਾਤਰਾ ਆਯੋਜਿਤ ਕਰਨਾ ਅਤੇ (ਸ) ਅਰੁਣਾਚਲ ਪ੍ਰਦੇਸ਼ ਸਰਕਾਰ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਅਰੁਣਾਚਲ ਪ੍ਰਦੇਸ਼ ਵਿਚ ਦਾਖ਼ਲੇ ਲਈ ਲੋੜੀਂਦੀ ਕਾਰਵਾਈ ਕਰਨ ਵਿਚ ਯਾਤਰੀਆਂ ਦੀ ਮਦਦ। (ਹ) ਡੀ. ਸੀ. ਸ਼ੀ ਯੋਮੀ ਨੂੰ ਗੁਰਦੁਆਰਾ ਸਾਹਿਬ ਦੀਆਂ ਲੋੜਾਂ ਪ੍ਰਤੀ ਸਲਾਹ-ਮਸ਼ਵਰਾ ਕਰਨਾ ਤੇ ਲੋਕਲ ਮੁਸ਼ਕਲਾਂ ਹੱਲ ਕਰਨ ਵਿਚ ਸਹਾਇਤਾ ਕਰਨਾ ।

੪. ਅਰੁਣਾਚਲ ਪ੍ਰਦੇਸ਼ ਤੋਂ ਸਿੱਖ: ਟਾਟੋ ਵਿਖੇ ਡੀਸੀ ਸ਼ੀ ਯੋਮੀ ਦੇ ਦਿਸ਼ਾ-ਨਿਰਦੇਸ਼ਾਂ ਹੇਠ ਗੁਰਦੁਆਰਾ ਸਾਹਿਬ ਵਿਚ ਕਿਸੇ ਵੀ ਸਥਾਨਕ ਸਮੱਸਿਆ ਦੇ ਹੱਲ ਲਈ ਮਦਦ ਕਰਨਾ (ਅ) ਸਥਾਨਕ ਲੋਕਾਂ, ਜ਼ਿਲ੍ਹਾ ਪ੍ਰਸ਼ਾਸਨ, ਸਲਾਹਕਾਰ ਅਤੇ ਸਿੱਖ ਸੰਸਥਾ ਦੇ ਪ੍ਰਧਾਨ ਦੇ ਵਿਚਕਾਰ ਸੰਪਰਕ ਵਜੋਂ ਕੰਮ ਕਰਨਾ।

**ਪ੍ਰਤੀਨਿਧੀ ਅਤੇ ਸਲਾਹਕਾਰ:**

(ੳ). ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਨੁਮਾਇੰਦਗੀ ਕਰਨਾ। (ਅ) ਸਿਵਿਲ ਮੈਂਬਰਾਂ ਦੀ ਨਾਮਜ਼ਦਗੀ ਦੀ ਸਿਫਾਰਸ਼ ਕਰਨਾ (ੲ) ਮਰਯਾਦਾ ਬਾਰੇ ਸਥਾਨਕ ਕਮੇਟੀ ਨੂੰ ਸਲਾਹ ਦੇਣਾ ਅਤੇ (ਸ) ਗੁਰਦੁਆਰਾ ਸਾਹਿਬ ਦੇ ਧਾਰਮਿਕ ਮਾਮਲਿਆਂ ਬਾਰੇ ਜਾਣਕਾਰੀ, ਸੁਝਾਉ ਅਤੇ ਹੱਲ ਦੇਣਾ। ■

# ਭਗਤ ਰਵਿਦਾਸ ਜੀ (ਤਬਦੀਲੀ ਦਾ ਦੌਰ)

*-ਸ. ਜਗਜੀਤ ਸਿੰਘ ਦੋਰਾਹਾ**

ਸੰਸਾਰ ਜਦ ਤੋਂ ਚੱਲਦਾ ਆ ਰਿਹਾ ਹੈ ਇਸ ਵਿਚ ਉਸ ਸਮੇਂ ਤੋਂ ਗੁਣ ਅਤੇ ਔਗੁਣਾਂ ਦੇ ਲੱਛਣ ਪਾਏ ਜਾਂਦੇ ਰਹੇ ਹਨ। ਹਰ ਸਮੇਂ ਦੇ ਰਹਿਣ ਵਾਲੇ ਵਿਅਕਤੀ ਆਪੋ-ਆਪਣੇ ਜ਼ੋਰ ਦੇ ਮੁਤਾਬਕ ਆਪਣਾ ਦਬਦਬਾ ਕਾਇਮ ਰੱਖਣ ਲਈ ਹਮੇਸ਼ਾਂ ਇੱਕਤਰਫਾ ਨਿਯਮਾਂ ਨੂੰ ਬਣਾਉਣ ਦੀ ਕੋਸ਼ਿਸ਼ ਕਰਦੇ ਰਹੇ ਹਨ। ਇਹ ਵਿਅਕਤੀ ਹਮੇਸ਼ਾਂ ਹੀ ਉੱਥੋਂ ਦੇ ਰਹਿਣ ਵਾਲਿਆਂ ਦੇ ਜੀਵਨ, ਉਨ੍ਹਾਂ ਦੇ ਕੰਮ-ਕਾਰ ਅਤੇ ਆਰਥਿਕ ਸਥਿਤੀ ਨੂੰ ਸਾਹਮਣੇ ਰੱਖਦੇ ਆਏ ਹਨ। ਸਮਾਜ ਕੁਝ ਸਮਾਂ ਉਨ੍ਹਾਂ ਨਿਯਮਾਂ ਨੂੰ ਅਪਣਾਉਂਦਾ ਹੈ। ਇਨ੍ਹਾਂ ਨਿਯਮਾਂ ਦੇ ਨਾਲ ਕੁਝ ਸ਼੍ਰੇਣੀਆਂ ਸੰਤੁਸ਼ਟ ਹੁੰਦੀਆਂ ਹੋਈਆਂ ਅਤੇ ਮਨਮਰਜ਼ੀਆਂ ਕਰਦੀਆਂ ਹੋਈਆਂ ਰਾਜ ਕਰਦੀਆਂ ਹਨ ਪਰ ਸਮਾਜ ਦੀਆਂ ਕੁਝ ਸ਼੍ਰੇਣੀਆਂ ਅਸਤੁੰਸ਼ਟ ਹੁੰਦੀਆਂ ਅਤੇ ਮਨਮਰਜੀਆਂ ਕਰਦੀਆਂ ਸ਼੍ਰੇਣੀਆਂ ਤੋਂ ਦੁਖੀ ਹੁੰਦੀਆਂ ਹਨ। ਕਿੰਨਾ ਸਮਾਂ ਇਹ ਵਰਤਾਰਾ ਚੱਲਦਾ ਰਹਿੰਦਾ ਹੈ। ਉੱਧਰ ਮਨਮਰਜ਼ੀਆਂ ਕਰਨ ਵਾਲੀਆਂ ਸ਼੍ਰੇਣੀਆਂ ਆਪਣੀਆਂ ਮੌਜ-ਮਸਤੀਆਂ ਵਿਚ ਮਸਤ ਰਹਿੰਦੀਆਂ ਹਨ ਅਤੇ ਅਸੰਤੁਸ਼ਟ ਸ਼੍ਰੇਣੀਆਂ ਦੀ ਕੋਈ ਪਰਵਾਹ ਜਾਂ ਖ਼ਬਰ ਨਹੀਂ ਰੱਖਦੀਆਂ ਕਿ ਉਨ੍ਹਾਂ ਦੇ ਵਿਚ ਕੀ ਕੋਈ ਅਸੰਤੁਸ਼ਟਤਾ ਵੀ ਪਾਈ ਜਾ ਰਹੀ ਹੈ? ਰਾਜ ਕਰਦੀਆਂ ਜ਼ਿਆਦਾਤਰ ਸ਼੍ਰੇਣੀਆਂ ਇਹ ਵੀ ਭੁੱਲ ਜਾਂਦੀਆਂ ਹਨ ਕਿ ਅਸੀਂ ਲੰਮੇ ਸਮੇਂ ਦੇ ਰਾਜ ਲਈ ਕੋਈ ਭਵਿੱਖ-ਮੁਖੀ ਯੋਜਨਾ ਵੀ ਬਣਾਉਣੀ ਹੈ, ਅਸੰਤੁਸ਼ਟੀ ਦੇ ਮਹੌਲ ਨੂੰ ਕਿਵੇਂ ਖਤਮ ਕਰਨਾ ਹੈ। ਇਹ ਵਰਤਾਰਾ ਵੀ ਲੰਮੇ ਸਮੇਂ ਤੋਂ ਚੱਲਦਾ ਰਿਹਾ ਹੈ ਅਤੇ ਅੱਗੇ ਵੀ ਅਗਲੀ ਤਬਦੀਲੀ ਲਈ ਚੱਲਦਾ ਰਹੇਗਾ। ਉਪਰੋਕਤ ਦਰਸਾਈਆਂ ਗੱਲਾਂ ਜੋ ਕਿ ਸਮੇਂ ਦੇ ਯੋਜਨਾਕਾਰਾਂ ਨੇ ਆਪਣੀ ਬੁੱਧੀ ਅਨੁਸਾਰ ਚਲਾਈਆਂ ਸਨ, ਨੂੰ ਕੇਵਲ ਸਮਝਣ ਅਤੇ ਪਰਖਣ ਦੀ ਕੋਸ਼ਿਸ਼ ਕਰਨੀ ਹੈ, ਨਾ ਕਿ ਕਿਸੇ ਦੀ ਨਿੰਦਿਆ ਕਰਨੀ ਹੈ। ਇਸ ਨਾਲ ਇਤਿਹਾਸ ਪੜ੍ਹਨ, ਲਿਖਣ ਅਤੇ ਸੁਣਨ ਵੇਲੇ ਇੱਕ ਫਿਰਕੇ ਪ੍ਰਤੀ ਨਫਰਤ ਪੈਦਾ ਹੁੰਦੀ ਹੈ ਜਦੋਂ ਕਿ ਚਲਾਕ ਲੋਕ ਕੁਝ ਕੁ ਹੁੰਦੇ ਹਨ ਸਾਰਾ ਫਿਰਕਾ ਨਹੀਂ ਹੁੰਦਾ ਹੈ, ਗੁਰਬਾਣੀ ਦਾ ਫੁਰਮਾਨ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੯)*

*-ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*

*#੬੪੭/੫ ਮੁਹੱਲਾ ਸੁੰਦਰ ਨਗਰ, ਜੈਪੁਰਾ ਰੋਡ, ਗਲੀ ਨੰ. ੪, ਦੋਰਾਹਾ-੧੪੧੪੨੧ (ਲੁਧਿਆਣਾ) ਮੋ. ੯੪੧੭੨-੦੨੬੨੧

*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੧)*

ਸਮੇਂ-ਸਮੇਂ 'ਤੇ ਉਪਰੋਕਤ ਹਾਲਤਾਂ ਵਿਚ ਤਬਦੀਲੀ ਲਿਆਉਣ ਲਈ ਉੱਚ-ਪੱਧਰੀ ਸੋਚ ਦੇ ਧਨੀ ਇਨਸਾਨ ਪੈਦਾ ਹੁੰਦੇ ਰਹੇ ਹਨ। ਜਿਨ੍ਹਾਂ ਨੇ ਉਪਰੋਕਤ ਹਾਲਤਾਂ ਦੇ ਵਿਚ ਤਬਦੀਲੀ ਲਿਆਉਣ ਅਤੇ ਰਾਜ ਕਰਦੀ ਸ਼੍ਰੇਣੀ ਨੂੰ ਚੌਕੰਨਾ ਕਰਨ ਲਈ ਆਪਣੇ ਵਿਚਾਰਾਂ ਨਾਲ ਬਿਨਾਂ ਕਿਸੇ ਡਰ, ਭੇਦ ਭਾਵ ਦੇ ਕਰਾਰੀ ਚੋਟ ਮਾਰੀ ਸੀ। ਇਸੇ ਤਰ੍ਹਾਂ ਦੇ ਹਾਲਾਤਾਂ ਸਮੇਂ ਭਗਤ ਰਵਿਦਾਸ ਜੀ ਦਾ ਜਨਮ ਉੱਤਰ ਪ੍ਰਦੇਸ਼ ਦੇ ਬੜੇ ਹੀ ਮਸ਼ਹੂਰ ਸ਼ਹਿਰ ਬਨਾਰਸ ਵਿਚ ਸੰਨ ੧੩੭੬ ਈ. ਨੂੰ ਹੋਇਆ ਸੀ। ਜਦੋਂ ਭਗਤ ਜੀ ਦਾ ਜਨਮ ਹੋਇਆ ਤਾਂ ਰਾਜ-ਸੱਤਾ 'ਤੇ ਕਾਬਜ ਲੋਕ ਆਪਣੀਆਂ ਮਨਮਰਜ਼ੀਆਂ ਕਰ ਰਹੇ ਸਨ। ਰਾਜ ਕਰਨ ਵਾਲਿਆਂ ਨੂੰ ਕਿਸੇ ਤੋਂ ਕੋਈ ਡਰ ਨਹੀਂ ਸੀ। ਇਹ ਲੋਕ ਆਪਣੇ ਵਸਾਏ ਰਾਜ ਵਿਚ ਕਿਸੇ ਨੂੰ ਵੜ੍ਹਨ ਨਹੀਂ ਦੇ ਰਹੇ ਸਨ। ਇਸ ਇਕ ਵਰਗ ਦੇ ਲੋਕਾਂ ਦੇ ਵੱਲੋਂ ਆਪਣੀ ਤਾਕਤ ਦੇ ਰਾਹੀਂ ਕਮਜ਼ੋਰਾਂ ਨੂੰ ਡਰਾਇਆ ਧਮਕਾਇਆ ਜਾਂਦਾ ਸੀ। ਪਰ ਭਗਤ ਜੀ ਕੋਲ ਨਾ ਤਾਂ ਕੋਈ ਰਾਜ, ਨਾ ਕੋਈ ਤਾਕਤ ਅਤੇ ਨਾ ਹੀ ਕੋਈ ਖਾਸ ਵਰਗ ਦਾ ਸਮੂਹ ਸੀ। ਉਨ੍ਹਾਂ ਨੇ ਬਿਨਾਂ ਹਥਿਆਰਾਂ, ਬਿਨਾਂ ਇਕੱਠਾਂ ਦੇ ਤਬਦੀਲੀ ਦਾ ਦੌਰ ਚਲਾਇਆ :

*ਭਗਤਾ ਕੀ ਚਾਲ ਨਿਰਾਲੀ ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ,੯੧੮)*

ਭਗਤ ਜੀ ਨੇ ਸਭ ਤੋਂ ਪਹਿਲਾਂ ਪਰਮਾਤਮਾ ਦੀ ਹਸਤੀ ਨੂੰ ਸਮਝਿਆ, ਉਸ ਵੱਲੋਂ ਸਾਜੀ ਗਈ ਸ੍ਰਿਸ਼ਟੀ ਦੀ ਪੜਚੋਲ ਕੀਤੀ। ਪ੍ਰਾਣੀ ਇਸ ਸੰਸਾਰ 'ਤੇ ਕੀ ਕੰਮ ਕਰਨ ਆਇਆ ਹੈ, ਉਸ ਦਾ ਜਨਮ ਮਰਨ ਕੀ ਹੈ। ਸੂਝਵਾਨ ਮਨੁੱਖ ਸਮਾਜ ਵਿਚ ਤਬਦੀਲੀ ਲਈ ਕੀ ਭੂਮਿਕਾ ਅਦਾ ਕਰ ਸਕਦਾ ਹੈ। ਇਸ ਵਾਸਤੇ ਉਸ ਨੂੰ ਕੋਈ ਖਾਸ ਚਿੰਨ੍ਹ, ਜਾਤ ਆਦਿ ਦੀ ਜ਼ਰਰੂਤ ਤਾਂ ਨਹੀਂ ਹੈ? ਆਮ ਸਮਾਨਤਾ ਲਈ ਕੀ ਕੰਮ ਕਰਨਾ ਚਾਹੀਦਾ ਹੈ ਇਸ ਬਾਰੇ ਸਹਿਜ ਰੂਪ ਦੇ ਵਿਚ ਵਿਚਾਰ ਕੀਤੀ ਗਈ। ਆਮ ਤੌਰ 'ਤੇ ਜ਼ਿਆਦਾਤਰ ਲੇਖਕ ਭਗਤ ਜੀ ਸੰਬੰਧੀ ਵਿਚਾਰ ਪੇਸ਼ ਕਰਨ ਸਮੇਂ ਪਹਿਲਾਂ ਹੀ ਇਹ ਲਿਖਣ ਦੀ ਕੋਸ਼ਿਸ਼ ਕਰਦੇ ਹਨ ਕਿ ਭਗਤ ਜੀ ਅਖੌਤੀ ਚਮਾਰ ਜਾਤੀ ਦੇ ਨਾਲ ਸੰਬੰਧ ਰੱਖਦੇ ਹਨ। ਜਿਸ ਨਾਲ ਭਗਤ ਜੀ ਦੀ ਕ੍ਰਾਂਤੀਕਾਰੀ ਤਬਦੀਲੀ ਦੇ ਗੁਣ ਲੁਕਦੇ ਹੋਏ ਪ੍ਰਤੀਤ ਹੁੰਦੇ ਹਨ, ਕੇਵਲ ਜਾਤੀ ਦੀ ਚਰਚਾ ਹੁੰਦੀ ਰਹਿੰਦੀ ਹੈ। ਪਰ ਸਾਡੇ ਇਸ ਲੇਖ ਵਿਚ ਜਾਤ ਨਾਲ ਕੋਈ ਸੰਬੰਧ ਨਹੀਂ ਹੈ।

ਫਰਜ਼ ਕਰੋ, ਜੇਕਰ ਸਾਨੂੰ ਭਗਤ ਜੀ ਦੀ ਜਾਤ ਬਾਰੇ ਕੋਈ ਸਪੱਸ਼ਟਤਾ ਨਾ ਹੁੰਦੀ ਤਾਂ ਕੀ ਭਗਤ ਜੀ ਨੂੰ ਅਸੀਂ ਉਨ੍ਹਾਂ ਵੱਲੋਂ ਕੀਤੇ ਗਏ ਤਬਦੀਲੀ ਕਾਰਜਾਂ ਨੂੰ ਘੱਟ ਕਰ ਕੇ ਦੇਖ ਸਕਦੇ ਹਾਂ, ਜਾਂ ਇਸ ਬਾਰੇ ਸੋਚ ਸਕਦੇ ਹਾਂ? ਭਗਤ ਜੀ ਦੀ ਜੇਕਰ ਕੇਵਲ

ਜਾਤ ਦੇ ਤੌਰ 'ਤੇ ਚਰਚਾ ਕਰਾਂਗੇ ਤਾਂ ਕੇਵਲ ਅਸੀਂ ਇੱਕ ਥਾਂ 'ਤੇ ਹੀ ਰੁਕ ਜਾਵਾਂਗੇ, ਜਿਸ ਕਰਕੇ ਭਗਤ ਜੀ ਦੀ ਸਮਾਜਿਕ ਵੰਡੀ ਪੈ ਸਕਦੀ ਹੈ। ਅਸੀਂ ਇੱਥੇ ਉਨ੍ਹਾਂ ਦੀ ਵੰਡੀ ਨਹੀਂ ਪਾਉਣ ਦੇਣੀ। ਅਸੀਂ ਇਸ ਮਹਾਨ ਸੁਧਾਰਕ ਨੂੰ ਭਾਰਤ ਦੇ ਮਹਾਨ ਤਬਦੀਲੀਕਾਰਾਂ ਦੇ ਵਿਚ ਰੱਖਣਾ ਹੈ ਤਾਂ ਜੋ ਆਉਣ ਵਾਲੇ ਸਮੇਂ ਦੇ ਵਿਚ ਜਿਹੜੇ ਸਮਾਜਿਕ ਤਬਦੀਲੀ-ਕਾਰ ਪੈਦਾ ਹੋਣਗੇ, ਉਹ ਭਗਤ ਜੀ ਵੱਲੋਂ ਕੀਤੇ ਗਏ ਤਬਦੀਲੀ ਦੇ ਕਾਰਜਾਂ ਨੂੰ ਪੜ੍ਹ ਕੇ ਉਨ੍ਹਾਂ ਦੇ ਜੀਵਨ ਤੋਂ ਸੇਧ ਲੈ ਕੇ ਇਸ ਜ਼ਿੰਮੇਵਾਰੀ ਨੂੰ ਹੋਰ ਨਿਭਾਉਣ ਦੀ ਕੋਸ਼ਿਸ਼ ਕਰਨਗੇ ਜਿਸ ਦੀ ਕਿ ਥੋੜ੍ਹੇ-ਥੋੜ੍ਹੇ ਸਮੇਂ ਦੇ ਬਾਅਦ ਲੋੜ ਮਹਿਸੂਸ ਹੁੰਦੀਂ ਰਹੇਗੀ। ਇਹ ਆਉਣ ਵਾਲੇ ਤਬਦੀਲੀ-ਕਾਰ ਭਗਤ ਜੀ ਨੂੰ ਕੇਵਲ ਇੱਕ ਮਹਾਨ ਸੁਧਾਰਕ ਵਜੋਂ ਦੇਖਣਗੇ ਤਾਂ ਉੱਥੇ ਉਨ੍ਹਾਂ ਲਈ ਜਾਤ ਦੀ ਕੋਈ ਬਹੁਤੀ ਅਹਿਮੀਅਤ ਨਹੀਂ ਰਹਿ ਜਾਵੇਗੀ ਜਿਸ ਦੀ ਕਿ ਭਗਤ ਜੀ ਨੇ ਵੀ ਪਰਵਾਹ ਨਹੀਂ ਕੀਤੀ ਸੀ :

*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੬)*

ਬਨਾਰਸ ਰਹਿੰਦੇ ਭਗਤ ਜੀ ਨੇ ਇਹ ਸਿੱਧ ਕਰਾ ਦਿੱਤਾ ਕਿ ਪ੍ਰਭੂ ਪ੍ਰੀਤ ਰਾਹੀਂ ਤੁਹਾਨੂੰ ਆਪਣੀ ਗੱਲ ਕਹਿਣ ਦੀ ਜਾਚ ਆਉਣੀ ਚਾਹੀਦੀ ਹੈ ਫਿਰ ਲੋਕ ਤਾਂ ਕੀ, ਤੁਹਾਡਾ ਮਨ ਵੀ ਤੁਹਾਡੇ ਪਿੱਛੇ ਲੱਗਣ ਵਿਚ ਦੇਰ ਨਹੀਂ ਕਰੇਗਾ। ਗੱਲ, ਤੁਹਾਡੀ ਸ਼ਖ਼ਸੀਅਤ ਦੀ ਹੈ ਨਾ ਕਿ ਜਾਤ ਦੀ ਕਿਉਂਕਿ ਕਈ ਉੱਚ ਜਾਤੀ ਦੇ ਕੁਝ ਲੋਕ ਵੀ ਆਪਣਾ ਜੀਵਨ, ਆਚਰਨ, ਰਹਿਣ-ਸਹਿਣ ਇੰਨਾ ਨੀਵਾਂ ਕਰ ਲੈਂਦੇ ਹਨ ਕਿ ਉਨ੍ਹਾਂ ਦੀ ਕੋਈ ਵੀ ਪੁੱਛ ਪ੍ਰਤੀਤ ਨਹੀਂ ਹੁੰਦੀ ਹੈ :

*ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥*
*ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)*

ਭਗਤ ਜੀ ਦਾ ਅਖੌਤੀ ਨੀਵੀਂ ਜਾਤ ਦੇ ਵਿਚ ਜਨਮ ਹੋਣਾ ਇੱਕ ਕ੍ਰਿਸ਼ਮਾ ਹੀ ਹੈ ਕਿਉਂਕਿ ਜਿਹੜੇ ਲੋਕ ਇਹ ਸੋਚਦੇ ਸੀ ਕਿ ਅਖੌਤੀ ਨੀਵੀਂ ਜਾਤ ਦਾ ਵਿਅਕਤੀ ਪਰਮੇਸਰ ਨਾਲ ਪ੍ਰੀਤ ਨਹੀਂ ਕਰ ਸਕਦਾ ਉਨ੍ਹਾਂ ਦੇ ਮੂੰਹ 'ਤੇ ਇਹ ਕਰਾਰੀ ਚੋਟ ਸੀ। ਜਿਹੜੇ ਅਖੌਤੀ ਨੀਵੀਂ ਜਾਤ ਦੇ ਕੁਝ ਵਿਅਕਤੀ ਆਪਣੇ ਵਿਚਾਰਾਂ ਰਾਹੀਂ ਆਪਣੇ ਵਿਚ ਯੋਗਤਾ ਹੋਣ ਦੇ ਬਾਵਜੂਦ ਪ੍ਰਭੂ ਭਗਤੀ ਵੱਲ ਜਾਣ ਤੋਂ ਸੰਕੋਚ ਕਰਦੇ ਰਹਿੰਦੇ ਸਨ ਅਤੇ ਤਬਦੀਲੀ ਕਰਨ ਲਈ ਹੌਂਸਲਾ ਨਹੀਂ ਰੱਖਦੇ ਸਨ ਉਨ੍ਹਾਂ ਲਈ ਭਗਤ ਜੀ ਦੇ ਇਹ ਕਾਰਜ ਪ੍ਰੇਰਣਾਦਾਇਕ ਸਾਬਿਤ ਹੋਏ ਹਨ। ਭਗਤ ਜੀ ਦਾ ਅਖੌਤੀ ਨੀਵੀਂ ਕਹੀ ਜਾਣ ਵਾਲੀ ਜਾਤ ਵਿਚ ਜਨਮ ਲੈਣਾ ਕੇਵਲ ਤਬਦੀਲੀ ਲਈ ਇੱਕ ਹਿੱਸਾ ਸੀ ਨਾ ਕਿ ਜਾਤੀ ਨੂੰ ਚਮਕਾਉਣਾ :

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੬)*

ਭਗਤ ਜੀ ਨੇ ਲਿਤਾੜੇ ਹੋਏ, ਕਰਮ-ਕਾਂਡਾਂ ਵਿਚ ਫਸੇ ਹੋਏ, ਅਖੌਤੀ ਨੀਚ ਜਾਤਾਂ ਨਾਲ ਜਾਣੇ ਜਾਂਦੇ ਲੋਕਾਂ ਲਈ ਜ਼ੋਰਦਾਰ ਹੰਭਲਾ ਮਾਰਿਆ, ਉਨ੍ਹਾਂ ਦੇ ਹੱਕ ਦੇ ਵਿਚ ਉੱਚੀ ਅਵਾਜ਼ ਲਗਾਈ ਸੀ। ਉਨ੍ਹਾਂ ਨੇ ਕਿਹਾ ਸੀ ਕਿ ਤੁਸੀਂ ਲੋਕ ਇਨ੍ਹਾਂ ਸਮਾਜ ਦੇ ਦੱਬੇ-ਕੁਚਲੇ ਲੋਕਾਂ ਦਾ ਬਣਦਾ ਹੱਕ ਅਤੇ ਸਤਿਕਾਰ ਖੋਹ ਨਹੀਂ ਸਕਦੇ ਹੋ। ਭਗਤ ਜੀ ਨੇ ਇਸ ਗੱਲ ਬਾਰੇ ਵੀ ਸੁਚੇਤ ਕੀਤਾ ਕਿ ਤੁਸੀਂ ਆਪ ਹੀ ਵਰਨ-ਵੰਡ ਕਰਕੇ ਇੱਕ ਫਿਰਕੇ ਨੂੰ ਨੀਵਾਂ ਕਹਿਣਾ ਸ਼ੁਰੂ ਕਰ ਦਿੱਤਾ, ਕਿ ਇਨ੍ਹਾਂ ਦਾ ਕੰਮ ਕਿੱਤਾ ਮਾੜਾ ਹੈ। ਭਗਤ ਜੀ ਕਹਿੰਦੇ ਕਿ ਇਹ ਕੰਮ ਵੀ ਤੁਸੀਂ ਹੀ ਵਰਨ-ਵੰਡ ਰਾਹੀਂ ਕੀਤਾ, ਉਲਟਾ ਤੁਸੀਂ ਇਨ੍ਹਾਂ ਨੂੰ ਜ਼ਲੀਲ ਕਰਨ ਲੱਗ ਪਏ ਹੋ, ਜੋ ਕਿ ਅਨਿਆਂ ਹੈ। ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਸਿੱਧਾਂ ਦੇ ਕੋਲ ਗਏ ਸਨ ਤਾਂ ਸਿੱਧਾਂ ਨੇ ਗ੍ਰਹਿਸਥ ਨੂੰ ਮਾੜਾ ਕਿਹਾ, ਫਿਰ ਗੁਰੂ ਸਾਹਿਬ ਨੇ ਕਿਹਾ ਕਿ ਜੇਕਰ ਇਹ ਗ੍ਰਹਿਸਥ ਮਾੜੀ ਹੈ ਤਾਂ ਫਿਰ ਤੁਸੀਂ ਇਨ੍ਹਾਂ ਗ੍ਰਹਿਸਥੀਆਂ ਦੇ ਘਰ ਮੰਗਣ ਕਿਉਂ ਜਾਂਦੇ ਹੋ? ਅਜਿਹੀ ਹੀ ਕਰਾਰੀ ਚੋਟ ਭਗਤ ਜੀ ਵੱਲੋਂ ਵੀ ਮਾਰੀ ਗਈ ਸੀ। ਭਗਤ ਜੀ ਨੇ ਧਾਰਮਿਕ, ਆਰਥਿਕ, ਸਮਾਜਿਕ ਅਤੇ ਸੱਭਿਆਚਾਰਕ ਆਦਿ ਚਾਰੇ ਪੱਖਾਂ ਤੋਂ ਆਪਣੀ ਜੇਤੂ ਮੁਹਿੰਮ ਨੂੰ ਡੰਕੇ ਦੀ ਚੋਟ 'ਤੇ ਪ੍ਰਚਾਰਿਆ। ਤਾਂ ਹੀ ਤਾਂ ਅੱਜ ਸਮਾਜ ਦੇ ਵਿਚ ਭਗਤ ਜੀ ਇਕ ਧਰੂ ਤਾਰੇ ਬਣ ਕੇ ਚਮਕ ਰਹੇ ਹਨ:

*ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ।*
*ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।* *(ਵਾਰ ੧੦:੧੭)*

ਭਗਤ ਜੀ ਨੇ ਭਾਰਤੀ ਸਮਾਜ ਵਿਚ ਧਾਰਮਿਕ ਤਬਦੀਲੀ ਦੇ ਜੇਤੂ ਤੌਰ 'ਤੇ ਸਭ ਤੋਂ ਪਹਿਲਾਂ ਨਾਅਰਾ ਦਿੱਤਾ ਕਿ ਪਰਮਾਤਮਾ ਇੱਕ ਹੈ, ਇਹ ਸਾਰਿਆਂ ਦੇ ਵਿਚ ਅਤੇ ਕਣ-ਕਣ ਵਿਚ ਸਮਾਇਆ ਹੋਇਆ ਹੈ। ਭਗਤ ਜੀ ਨੇ ਇਹ ਗੱਲ ਵੀ ਬੜੀ ਦ੍ਰਿੜ੍ਹਤਾ ਦੇ ਨਾਲ ਕਹੀ ਕਿ ਜੇਕਰ ਪਰਮਾਤਮਾ ਨੂੰ ਕੋਈ ਇੱਕ ਫਿਰਕੇ ਦਾ ਵਿਸ਼ੇਸ਼ ਮੰਨਦਾ ਹੈ ਤਾਂ ਉਹ ਉਸ ਦੀ ਆਪਣੀ ਸੋਚ ਤਾਂ ਹੋ ਸਕਦੀ ਹੈ ਪਰ ਇਹ ਧਾਰਮਿਕ ਪੱਖ ਤੋਂ ਬਿਲਕੁਲ ਹੀ ਗ਼ਲਤ ਸੋਚ ਹੈ। *ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥* ਇਸੇ ਕਰਕੇ ਹੀ ਭਗਤ ਜੀ ਨੇ ਉਸ ਸਮੇਂ ਦੇ ਸਮਾਜ ਦੇ ਉਹ ਮੋਢੀ, ਜੋ "ਪ੍ਰਮੇਸਰ ਨੂੰ ਕੇਵਲ ਇੱਕ ਫਿਰਕੇ ਦਾ ਹੀ ਅਧਿਕਾਰਕ ਮੰਨਦੇ ਸਨ ਅਤੇ ਕਹਿੰਦੇ ਸਨ ਕਿ ਇਸ ਉੱਪਰ ਹੋਰ ਕਿਸੇ ਦਾ ਵੀ ਅਧਿਕਾਰ ਨਹੀਂ ਹੈ" ਪਰ ਭਗਤ ਜੀ ਵੱਲੋਂ ਉਨ੍ਹਾਂ ਦੇ ਨਾਲ ਜਬਰਦਸਤ ਟੱਕਰ ਲੈਂਦੇ ਹੋਏ ਪ੍ਰਮੇਸਰ ਦੀ ਪ੍ਰੇਮਾ ਭਗਤੀ ਵਿਚ ਰੰਗ ਕੇ ਅਜਿਹੀਆਂ ਖੇਡਾਂ ਖੇਡੀਆਂ ਕਿ ਸਮਾਜ ਦੇ ਮੋਢੀ ਆਪ ਨੂੰ ਸਮਾਜ-ਸੁਧਾਰਕ ਜੇਤੂ ਮੰਨਣ ਤੋਂ ਬਚ ਨਹੀਂ ਸਕੇ ਸੀ। ਉਨ੍ਹਾਂ ਚੋਟਾਂ ਦੀ ਗੂੰਜ ਜੇਕਰ ਕੋਈ ਭਗਤ ਜੀ ਦੀ ਵਿਚਾਰਧਾਰਾ ਨੂੰ ਸਮਝਦਾ ਹੈ ਉਹ ਅੱਜ ਵੀ ਪੈ ਰਹੀਆਂ ਹਨ। ਭਗਤ ਜੀ ਨੇ ਸਮਾਜ ਦੇ ਵਿਚ ਇਕ ਨਵੀਂ ਰੀਤ ਪ੍ਰਚਲਿਤ ਕੀਤੀ ਕਿ ਆਪਣੀ ਕਿਰਤ ਵਿਰਤ ਕਰਦੇ ਹੋਏ ਵੀ ਤੁਸੀਂ ਹਰ ਵੇਲੇ ਪਰਮਾਤਮਾ ਨੂੰ ਯਾਦ ਕਰ ਸਕਦੇ ਹੋ, ਉਸ ਨਾਲ ਸੱਚੀ ਪ੍ਰੀਤ ਪਾ ਸਕਦੇ ਹੋ। ਇਸ ਲਈ ਕਿਸੇ ਵਿਸ਼ੇਸ਼ ਵਰਗ ਵਿਚ ਜਨਮ ਲੈਣਾ, ਵਿਸ਼ੇਸ਼ ਕਾਰਜ ਕਰਨੇ ਆਦਿ ਦੀ ਲੋੜ ਨਹੀਂ ਹੈ। *ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥* ਭਗਤ ਜੀ ਨੇ ਇੱਕ

ਫਿਰਕੇ ਵੱਲੋਂ ਕੇਵਲ ਇੱਕ ਵਰਗ ਲਈ ਹੀ ਚਲਾਈਆਂ ਹੋਈਆਂ ਰੀਤਾਂ ਨੂੰ ਧਾਰਮਿਕ ਤਬਦੀਲੀ ਦੇ ਨਵੇਂ ਯੁੱਗ ਦੇ ਵਿਚ ਬਦਲ ਦਿੱਤਾ ਸੀ।

ਜੇਕਰ ਆਪਾਂ ਇਹ ਗੱਲ ਕਰੀਏ ਕਿ ਭਗਤ ਜੀ ਨੇ ਪਰਮਾਤਮਾ ਦੀ ਭਗਤੀ ਦੇ ਨਾਲ ਆਪਣੀ ਨੀਵੀਂ ਜਾਤ ਦੀ ਉੱਚੀ ਜਾਤ ਨਾਲ ਬਰਾਬਰੀ ਕੀਤੀ ਸੀ, ਤਾਂ ਇਹ ਗੱਲ ਢੁਕਵੀ ਨਹੀਂ ਲੱਗਦੀ, ਕਿਉਂਕਿ ਭਗਤ ਜੀ ਨੇ ਇੱਕ ਜੇਤੂ ਤੌਰ 'ਤੇ ਆਪਣਾ ਹੱਕ ਜਿਤਾਇਆ ਸੀ ਕਿ ਪਰਮਾਤਮਾ ਦੀ ਭਗਤੀ ਕਿਸੇ ਵੀ ਇੱਕ ਵਰਗ ਦੀ ਰਾਖਵੀਂ ਨਹੀਂ ਹੈ। ਇਸ 'ਤੇ ਸਾਰਿਆਂ ਦਾ ਹੱਕ ਬਣਦਾ ਹੈ। ਇਸੇ ਲਈ ਹੀ ਭਗਤ ਜੀ ਨੇ ਆਪਣੀ ਉੱਚੀ ਸੋਚ, ਚੰਗੀ ਰਹਿਣੀ ਸਹਿਣੀ, ਮਿਠਾਸ ਵਾਲੀ ਬੋਲੀ, ਸਭ ਦਾ ਆਦਰ ਕਰਨ, ਆਪਣਾ ਧੀਰਜ ਨਾ ਗੁਆਉਣਾ ਆਦਿ ਦੇ ਗੁਣ ਧਾਰਨ ਕਰ ਕੇ ਉੱਚਾ ਸਥਾਨ ਪਾਇਆ ਸੀ।

ਭਗਤ ਜੀ ਨੇ ਸਮਾਜ ਵਿਚ ਜਾਤ-ਪਾਤ ਦੇ ਨਾਮ ਤੇ ਇੱਕ-ਦੂਸਰੇ ਨੂੰ ਉੱਚਾ ਨੀਵਾਂ ਕਹਿਣ ਦੇ ਕਰਮ ਨੂੰ ਤਿਲਾਜਾਂਲੀ ਦੇਣ ਬਾਰੇ ਜੇਤੂ ਮਾਰਕਾ ਮਾਰਿਆ, ਕਿ ਅਗਰ ਇਨਸਾਨ ਆਪਣੇ ਵਿਚ ਸ਼ੁਭ ਗੁਣ, ਆਪਣੀ ਰਹਿਣੀ-ਸਹਿਣੀ ਵਧੀਆ ਕਰੇਗਾ, ਆਪਣੀ ਗੱਲ ਦੂਸਰਿਆਂ 'ਤੇ ਜਚਾਉਣ ਦੀ ਸਮਰੱਥਾ ਰੱਖੇਗਾ ਤਾਂ ਉਹ ਆਪਣੇ ਆਪ ਹੀ ਸਮਾਜ ਦੇ ਵਿਚ ਉੱਚਾ ਸਥਾਨ ਪਾਏਗਾ, ਚਾਹੇ ਉਸ ਦੀ ਜਾਤ ਕੋਈ ਵੀ ਹੋਵੇ। ਹੁਣ ਇਹ ਇੱਥੋਂ ਦੇ ਸਮਾਜ ਨੇ ਵੇਖਣਾ ਹੈ ਕਿ ਭਗਤ ਜੀ ਦੀ ਸੋਚ ਦੇ ਪਿੱਛੇ ਲੱਗ ਕੇ ਉੱਚਾ ਬਣਨਾ ਹੈ ਜਾਂ ਲੰਮੇ ਸਮੇ ਲਈ ਗ਼ੁਲਾਮੀ ਵਿਚ ਹੀ ਰਹਿਣਾ ਹੈ। ਕਦੇ ਭਗਤ ਜੀ ਨੂੰ ਬਾਣੀ ਰਾਹੀਂ ਸਮਝਿਆ ਹੈ ਕਿ ਉਨ੍ਹਾਂ ਨੇ ਜੋ ਜਾਤ ਦਾ ਵਰਣਨ ਕੀਤਾ ਹੈ ਉਹ ਦਿਖਾਵੇ ਵਜੋਂ ਕੀਤਾ ਹੈ ਜਾਂ ਸਮਾਜ ਦੇ ਵਿਚ ਤਬਦੀਲੀ ਕਰਨ ਲਈ ਕੀਤਾ ਹੈ, ਜੋ ਕਿ ਤਬਦੀਲੀ ਲਈ ਬੜਾ ਜ਼ਰੂਰੀ ਸੀ। ਇਸੇ ਲਈ ਤਾਂ ਭਗਤ ਜੀ ਨੇ ਆਪਣੇ ਜਨਮ ਵੇਲੇ ਦੀ ਜਾਤ ਨੂੰ ਖੁੱਲ ਕੇ ਆਪਣੀ ਬਾਣੀ ਦੇ ਵਿਚ ਲਿਖਿਆ ਹੈ :

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥. . .*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੩)*

**ਭਗਤ ਜੀ ਦਾ ਬੇਗਮਪੁਰਾ ਸ਼ਹਿਰ :-** ਭਗਤ ਜੀ ਨੇ ਹਰ ਪੱਖ ਤੋਂ ਇੱਕ ਨਵਾਂ ਸਮਾਜ ਖੜਾ ਕਰਨ ਲਈ ਇੱਕ ਮਜਬੂਤ ਵਿਚਾਰਧਾਰਾ ਦਾ ਸਮਾਜ ਦੇ ਵਿਚ ਫੈਲਾਅ ਕੀਤਾ। ਇਸ ਦੇ ਨਾਲ ਸਮਾਜ ਨੇ ਇੱਕ ਨਵੀਂ ਅੰਗੜਾਈ ਲਈ। ਭਗਤ ਜੀ ਨੇ ਰਾਜ ਕਰਦੇ ਹੋਏ ਸਮਾਜ ਦੀ ਸੋਚ ਨੂੰ ਪਰਖ ਕੇ ਇਹ ਗੱਲ ਸਮਝ ਲਈ ਸੀ ਕਿ ਇਹ ਸਮਾਜ ਅੰਗੜਾਈ ਲੈ ਰਹੇ ਸਮਾਜ ਨੂੰ ਆਪਣੇ ਵਿਚ ਬਿਲਕੁਲ ਨਹੀਂ ਰੱਖੇਗਾ। ਜਿਸ ਕਰਕੇ ਇਨ੍ਹਾਂ ਵਿਚ ਬੜੀ ਹੀ ਈਰਖਤਾ ਪੈਦਾ ਹੋਵੇਗੀ। ਇਸੇ ਲਈ ਭਗਤ ਜੀ ਨੇ ਇੱਕ ਨਵਾਂ ਸਥਾਨ ਅੰਗੜਾਈ ਲੈ ਰਹੇ ਸਮਾਜ ਨੂੰ ਬੇਗਮਪੁਰਾ ਸ਼ਹਿਰ 'ਤੇ ਨਾਮ ਰਹਿਣ ਦਾ ਸਥਾਨ ਦਿੱਤਾ ਗਿਆ ਜੋ ਕਿ ਰਾਜ ਕਰਦੇ ਹੋਏ ਸਮਾਜ ਦੇ ਨਾਲੋਂ ਬਿਲਕੁਲ ਵੱਖਰਾ ਹੋਵੇਗਾ। ਇੱਥੇ ਵੱਸਣ ਵਾਲੇ ਸਮਾਜ ਦੇ ਲੋਕ ਦੁਨਿਆਵੀ ਫਿਕਰ ਫਾਕਿਆਂ ਤੋਂ ਰਹਿਤ ਹੋਣ ਦੇ ਨਾਲ-ਨਾਲ

ਦੁਖ ਤਕਲੀਫਾਂ ਅਤੇ ਲੁੱਟ-ਖਸੁੱਟ ਦੇ ਮਨੋਰਥ ਨਾਲ ਲਗਾਏ ਜਾਂਦੇ ਟੈਕਸਾਂ ਤੋਂ ਵੀ ਮੁਕਤ ਹੋਣਗੇ। ਇਸ ਵਿਚ ਵੱਡੇ ਛੋਟੇ ਸਾਰੇ ਇੱਕ ਸਮਾਨ ਰਹਿੰਦੇ ਹੋਏ ਲੋੜ ਅਨੁਸਾਰ ਪਰਸ਼ਾਦੇ ਪਾਣੀ ਦਾ ਅਨੰਦ ਮਾਣਨਗੇ ਅਤੇ ਬਰਾਬਰਤਾ ਦੇ ਅਹਿਸਾਸ ਦੇ ਨਾਲ ਆਪਣਾ ਜੀਵਨ ਬਸਰ ਕਰ ਸਕਣਗੇ। ਜੋ ਨਰੋਆ, ਇੱਕ ਸਮਾਨਤਾ ਵਾਲਾ, ਸ਼ਾਂਤੀ ਵਾਲਾ ਹੋਵੇਗਾ :

*ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥*
*ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੫)*

ਭਗਤ ਜੀ ਬੇਗਮਪੁਰਾ ਸ਼ਹਿਰ (ਅਧਿਆਤਮਿਕ ਅਵਸਥਾ) ਵਸਾ ਕੇ (ਸੰਕਲਪ ਦੇ ਕੇ) ਇਸ ਵਿਚ ਵੱਸਣ ਵਾਲਿਆਂ ਨੂੰ ਉੱਥੋਂ ਦੇ ਨਿਯਮ ਸਮਝਾਅ ਰਹੇ ਹਨ ਕਿ ਇਹ ਇੱਕ ਸਮਾਜਿਕ ਤਬਦੀਲੀ ਦਾ ਸ਼ਹਿਰ ਹੈ, ਜਿੱਥੋਂ ਤੁਸੀਂ ਹੁਣ ਅੱਗੇ ਹੋਰ ਵੱਸਣ ਵਾਲਿਆਂ ਲਈ ਸਮਾਜ ਲਈ ਪ੍ਰੇਰਣਾਦਾਇਕ ਬਣਨਾ ਹੈ। ਹੁਣ ਤੁਸੀਂ ਕਿਸੇ ਹੋਰ ਵੱਲ ਨਹੀਂ ਦੇਖਣਾ ਤੁਹਾਨੂੰ ਆਪਣਾ ਸ਼ਹਿਰ ਦੇ ਦਿੱਤਾ ਹੈ। ਭਗਤ ਜੀ ਵੱਲੋਂ ਪੁਰਾਣੀ ਲਕੀਰ ਨੂੰ ਛੇੜਿਆਂ ਬਿਨਾਂ ਉਸ ਦੇ ਸਾਹਮਣੇ ਨਵੀਂ ਲਕੀਰ ਖਿੱਚ ਦਿੱਤੀ, ਜਿਸ ਨਾਲ ਪੁਰਾਣੀ ਲਕੀਰ ਆਪਣੇ ਆਪ ਛੋਟੀ ਰਹਿ ਗਈ ਸੀ।

ਇਸ ਸਮਾਜ ਵਿਚ ਜੋ ਭਗਤ ਜੀ ਦਾ ਬੇਗਮਪੁਰਾ ਸ਼ਹਿਰ ਵਸਾਏਗਾ ਉਹ ਹੀ ਅਸਲ ਵਿਚ ਭਗਤ ਜੀ ਦੇ ਸੇਵਕ ਕਹਾਉਣ ਦੇ ਹੱਕਦਾਰ ਹੋਣਗੇ। ਕਿਉਂਕਿ ਇਸ ਨੂੰ ਵਸਾਉਣ ਲਈ ਬੜੀ ਹੀ ਘਾਲਣਾ, ਮਿਹਨਤ ਅਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਏਗਾ। ਇਹ ਮਾਰਗ ਹਰ ਇੱਕ ਨਹੀਂ ਅਪਣਾਏਗਾ ਕਿਉਂ ਕਿ *ਸੇਵਾ ਥੋਰੀ ਮਾਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ ॥* ਮੁਤਾਬਕ ਘੱਟ ਮਿਹਨਤ ਕਰ ਕੇ ਤੇ ਜ਼ਿਆਦਾ ਪ੍ਰਾਪਤੀ ਦੀ ਕੁਝ ਜ਼ਿਆਦਾ ਹੀ ਲੋਕ ਆਸ਼ਾ ਕਰਦੇ ਰਹੇ ਹਨ। ਇਸ ਤੋਂ ਬਿਨਾਂ ਸ਼ਾਇਦ ਕੁਝ ਕੁ ਲੋਕਾਂ ਨੂੰ ਹੀ ਭਗਤ ਜੀ ਦੇ ਬੇਗਮ ਪੁਰੇ ਸ਼ਹਿਰ ਦੇ ਸਿਧਾਂਤ, ਅਤੇ ਸੁਪਨੇ ਦੀ ਜਾਣਕਾਰੀ ਹੋਵੇ। ਭਗਤ ਜੀ ਨੇ ਇਸ ਸਮਾਜ ਨੂੰ ਨਵੀਂ ਨਰੋਈ ਆਰਥਿਕ, ਸਮਾਜਿਕ ਅਤੇ ਸੱਭਿਆਚਾਰਕ ਸੇਧ ਦਿੱਤੀ ਹੈ। ਜਿਸ ਨੂੰ ਉਨ੍ਹਾਂ ਨੇ ਬੇਗਮ ਪੁਰਾ ਦਾ ਨਾਮ ਦਿੱਤਾ ਸੀ ਜਿਸ ਦੀ ਹਾਲੇ ਤਕ ਇਸ ਸਮਾਜ ਨੂੰ ਸਮਝ ਨਹੀਂ ਲੱਗੀ ਹੈ। ਜਿੱਥੇ ਛੋਟੇ-ਵੱਡੇ ਸਾਰੇ ਇੱਕ ਸਮਾਨ ਰਹਿੰਦੇ ਹੋਣ, ਲੋੜ ਅਨੁਸਾਰ ਪਰਸ਼ਾਦੇ ਪਾਣੀ ਦਾ ਅਨੰਦ ਮਾਣ ਸਕਣ। ਭਗਤ ਜੀ ਵਿਚਾਰਧਾਰਾ ਨੂੰ ਮੰਨਣ ਵਾਲਿਆਂ ਦਾ ਹੁਣ ਪਹਿਲਾ ਫਰਜ਼ ਬਣਦਾ ਹੈ ਕਿ ਉਹ ਭਗਤ ਜੀ ਦੇ ਬੇਗਮਪੁਰੇ ਸ਼ਹਿਰ ਨੂੰ ਵਸਾਉਣ ਤਾਂ ਜੋ ਭਗਤ ਜੀ ਜੇਤੂ ਰੂਪ ਦੇ ਮਹਾਨ ਤਬਦੀਲੀਕਾਰ ਵਜੋਂ ਉਸ ਬੇਗਮ ਪੁਰਾ ਸ਼ਹਿਰ ਦੇ ਵਿਚ ਆਪਣਾ ਸਥਾਨ ਪ੍ਰਾਪਤ ਕਰਨ।

**ਭਗਤ ਜੀ ਦਾ ਸਿੱਖ ਧਰਮ ਵਿਚ ਸਥਾਨ:-** ਭਗਤ ਜੀ ਦਾ ਜਨਮ ੧੩੭੬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ੧੪੬੯ ਈ. ਵਿਚ ਹੋਇਆ ਸੀ। ਜਿਸ ਅਨੁਸਾਰ ਭਗਤ ਰਵਿਦਾਸ ਜੀ ਗੁਰੂ ਨਾਨਕ ਦੇਵ ਜੀ ਤੋਂ ਕਾਫੀ ਵੱਡੇ ਸਨ। ਗੁਰੂ ਸਾਹਿਬ ਜੀ ਵੱਲੋਂ ਉਦਾਸੀਆਂ ਦੇ ਸਮੇਂ ਭਗਤ ਜੀ ਦੇ ਜਨਮ ਅਸਥਾਨ ਬਨਾਰਸ ਕਾਂਸੀ ਦੇ ਵਿਚ ਜਾ ਕੇ ਭਗਤ ਜੀ ਦੀ ਬਾਣੀ ਪ੍ਰਾਪਤ ਕੀਤੀ ਗਈ। ਜੋ ਕਿ ਬਾਅਦ ਵਿਚ ੧੬

ਰਾਗਾਂ ਵਿਚ ੪੦ ਸ਼ਬਦਾਂ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਦਰਜ ਕੀਤੀ ਗਈ ਸੀ। ਇੱਥੇ ਇਹ ਗੱਲ ਬੜੀ ਹੀ ਫਰਾਖ਼ਦਿਲੀ ਨਾਲ ਸਮਝਣੀ ਪਵੇਗੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਭਗਤ ਰਵਿਦਾਸ ਜੀ ਦੇ ਜੀਵਨ, ਵਿਚਾਰਧਾਰਾ, ਨਿਡਰਤਾ ਤੋਂ ਬੜੇ ਹੀ ਪ੍ਰਭਾਵਿਤ ਹੋਏ ਹੋਣਗੇ। ਇਸੇ ਲਈ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਪ੍ਰਾਪਤ ਕੀਤਾ। ਜਿਸ ਤਰ੍ਹਾਂ ਭਗਤ ਜੀ ਦੇ ਮਨ ਦੇ ਵਿਚ ਇੱਕ ਵਲਵਲਾ ਬੇਗਮਪੁਰੇ ਸ਼ਹਿਰ ਦਾ ਪੈਦਾ ਹੋਇਆ ਸੀ ਕਿ ਸਮਾਜ ਨੂੰ ਇੱਕ ਨਵਾਂ ਸਥਾਨ ਦਿੱਤਾ ਜਾਵੇ ਉਸੇ ਤਰ੍ਹਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਸੋਚਣੀ ਸੀ ਕਿ ਆਉਣ ਵਾਲਾ ਸਮਾ ਅਨਪੜ੍ਹਾਂ ਦਾ ਨਹੀਂ ਹੋਵੇਗਾ, ਇਸ ਲਈ ਜੋ ਵਿੱਦਿਆ ਜਾਣੇਗਾ ਉਹ ਹੀ ਸਮਾਜ ਨੂੰ ਨਵੀਂ ਸੇਧ ਦੇਵੇਗਾ। *ਵਿਦਿਆ ਵੀਚਾਰੀ ਤਾਂ ਪਰਉਪਕਾਰੀ॥*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਲਈ ਹੀ ਤਾਂ ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਨੂੰ ਆਪਣੀ ਵਿਚਾਰਧਾਰਾ ਦੇ ਨਾਲ ਰੱਖਦੇ ਹੋਏ ਇਸ ਨੂੰ ਨਵੇਂ ਸਿਰਜੇ ਜਾ ਰਹੇ ਸਿੱਖ ਧਰਮ ਦੇ ਵਿਚ ਸ਼ਾਮਲ ਕੀਤਾ ਸੀ। ਇੱਥੇ ਕਈ ਵਾਰ ਇਹ ਵਿਚਾਰ ਵੀ ਪੈਦਾ ਹੋਵੇਗਾ ਕਿ ਭਗਤ ਜੀ ਤਾਂ ਪਹਿਲਾਂ ਪੈਦਾ ਹੋਏ ਸੀ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਗੱਲ ਨੂੰ ਸਮਝਿਆ ਸੀ ਕਿ ਭਗਤ ਜੀ ਵੱਲੋਂ ਉਸ ਸਮੇਂ ਸਮਾਜ ਦੇ ਵਿਚ ਇੱਕ ਨਵੀਂ ਵਿਚਾਰਧਾਰਾ ਦੇ ਨਾਲ ਮਹਾਨ ਕ੍ਰਾਂਤੀ ਲਿਆਂਦੀ ਸੀ, ਉਹ ਕ੍ਰਾਂਤੀ ਦੇ ਕੀਤੇ ਗਏ ਕੰਮ ਇਸ ਨਵੇਂ ਸਿਰਜੇ ਜਾ ਰਹੇ ਸਿੱਖ ਧਰਮ ਦੇ ਵਿਚ ਜ਼ਰੂਰ ਦੱਸਣੇ ਬਣਦੇ ਹਨ। ਇਸੇ ਕਾਰਨ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੜੇ ਹੀ ਪਿਆਰ, ਆਦਰ ਦੇ ਨਾਲ ਭਗਤ ਜੀ ਦੀ ਬਾਣੀ ਇੱਕ ਪੋਥੀ ਦੇ ਰਾਹੀਂ ਇਕੱਤਰ ਕੀਤੀ ਸੀ। ਜੋ ਕਿ ਬਾਅਦ ਦੇ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਦਰਜ ਕੀਤੀ ਗਈ ਸੀ। ਗੁਰੂ ਸਾਹਿਬ ਜੀ ਨੇ ਬੜੇ ਹੀ ਪਿਆਰੇ ਸਿਰਲੇਖਾਂ ਜਿਵੇਂ ਕਿ ਬਾਣੀ ਭਗਤ ਰਵਿਦਾਸ ਜੀ ਕੀ, ਬਾਣੀ ਭਗਤ ਰਵਿਦਾਸ ਜੀਓ ਕੀ ਆਦਿ ਨਾਲ ਸਥਾਨ ਦਿੱਤਾ ਹੈ। ਇਸ ਤੋਂ ਬਿਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੋਰ ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰਸਿੱਖਾਂ ਦੀ ਬਾਣੀ ਨੂੰ ਸ਼ਾਮਲ ਕਰ ਕੇ ਭਗਤ ਜੀ ਦੇ ਬੇਗਮਪੁਰਾ ਸ਼ਹਿਰ ਨੂੰ ਨਵੇਂ ਸਿਰਜੇ ਸਿੱਖ ਧਰਮ ਵਿਚ ਵਸਾਉਣ ਦੀ ਦਲੇਰਾਨਾ ਕੋਸ਼ਿਸ਼ ਕਰ ਦਿੱਤੀ ਸੀ। ਜਿਸ ਦਾ ਸਿਧਾਂਤ *ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* ਰੱਖਿਆ ਸੀ।

ਸੋ ਅਖੀਰ ਤੇ ਇਹ ਬੜੀ ਖੁਸ਼ੀ ਵਾਲੀ ਰਾਹਤ ਮਿਲਦੀ ਹੈ ਕਿ ਸਾਨੂੰ ਇੱਕ ਆਦਰਸ਼ਕ ਸਮਾਜ ਦੀ ਸਿਰਜਣਾ ਲਈ ਭਗਤ ਰਵਿਦਾਸ ਜੀ ਵੱਲੋਂ ਦਰਸਾਏ ਬੇਗਮਪੁਰਾ ਸ਼ਹਿਰ ਦਾ ਸਿਧਾਂਤ ਮਿਲਿਆ ਹੈ। ਆਓ, ਅਸੀਂ ਭਗਤ ਰਵਿਦਾਸ ਜੀ ਦੇ ਇਸ ਸਿਧਾਂਤ 'ਤੇ ਪਹਿਰਾ ਦੇ ਕੇ ਨਵੇਂ ਸਮਾਜ ਨੂੰ ਬਣਾਈਏ। ਜੇਕਰ ਭਗਤ ਜੀ ਦੇ ਇਸ ਬੇਗਮਪੁਰਾ ਸਹਿਰ ਨੂੰ ਹੱਸਦੇ ਵੱਸਦੇ ਵਸਾਉਣਾ ਹੈ ਤਾਂ ਸਾਨੂੰ ਦਿਨ-ਰਾਤ ਯੋਜਨਾਬੰਦੀ ਦੇ ਨਾਲ ਸਮਾਜਿਕ ਭਲਾਈ ਲਈ ਕੰਮ ਕਰਨਾ ਪਵੇਗਾ। ਤਾਂ ਹੀ ਉਸ ਤਬਦੀਲੀ ਕਰਨ ਵਾਲੇ ਜੇਤੂ ਭਗਤ ਰਵਿਦਾਸ ਜੀ ਦੇ ਸਮਾਜ-ਸੁਧਾਰਕ ਕਾਰਜ ਚੱਲਦੇ ਰਹਿਣਗੇ। ■

# ਮਹਾਨ ਸੂਰਬੀਰ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ

*-ਸ. ਗੁਰਜਾਪ ਸਿੰਘ ਬੁਤਾਲਾ**

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਕਵੀ ਪ੍ਰੀਤਮ ਸਿੰਘ ਕਾਸਦ ਲਿਖਦਾ ਹੈ:-

*"ਗੱਲਾਂ ਹਨ ਅਨੇਕ ਜਹਾਨ ਉੱਤੇ, ਪਰ ਜੱਗ ਤੋਂ ਵੱਖਰੀ ਤੇਰੇ ਪਰਵਾਰ ਦੀ ਗੱਲ,*
*ਮੇਰੀ ਕਲਮ 'ਚ ਇਤਨੀ ਜਾਨ ਕਿੱਥੇ, ਛੋੜ ਸਕਾਂ ਮੈਂ ਤੇਰੇ ਉਪਕਾਰ ਦੀ ਗੱਲ।"*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦ ਕਾਰਜ ਮਾਤਾ ਸੁੰਦਰੀ ਜੀ ਸਪੁੱਤਰੀ ਸ੍ਰੀ ਰਾਮਸਰਨ ਵਾਸੀ ਲਾਹੌਰ ਨਾਲ ੭ ਵੈਸਾਖ ਸੰਮਤ ੧੭੪੧ ਨੂੰ ਹੋਇਆ। *(ਸਿੱਖ ਇਤਿਹਾਸ* ਭਾਗ ਪਹਿਲਾ, ਪ੍ਰੋ. ਕਰਤਾਰ ਸਿੰਘ) ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਉੱਪਰ ਦਸਵੇਂ ਪਾਤਸ਼ਾਹ ਨੇ ਸੰਮਤ ੧੭੪੨ ਵਿਚ ਇਕ ਕਿਲ੍ਹਾ ਬਣਾਇਆ। ਇਸ ਕਿਲ੍ਹੇ ਦਾ ਨਾਮ 'ਪਾਉਂਟਾ' ਰੱਖਿਆ। ਇਹ ਜਗ੍ਹਾ ਬੜੀ ਰਮਣੀਕ ਅਤੇ ਹਰੀ-ਭਰੀ ਸੀ। ਗੁਰੂ ਜੀ ਨੇ ਇੱਥੇ ਨਿਵਾਸ ਸਮੇਂ ਇਸ ਸਥਾਨ 'ਤੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਾਰਥਿਕ ਯਤਨ ਕੀਤੇ। ਸਾਹਿਤ ਰਚਨਾ ਨਾਲ ਗੁਰੂ ਸਾਹਿਬ ਦਾ ਅਥਾਹ ਪਿਆਰ ਸੀ। ਪਾਤਸ਼ਾਹ ਨੇ ੫੨ ਕਵੀਆਂ ਕੋਲੋਂ ਬਹੁਮੁੱਲੇ ਸਾਹਿਤ ਦੀ ਰਚਨਾ ਵੀ ਕਰਵਾਈ, ਜੋ ਇਤਿਹਾਸ ਵਿਚ ਸੁਸ਼ੋਭਿਤ ਹੈ।

ਬਾਬਾ ਅਜੀਤ ਸਿੰਘ ਜੀ ਦਾ ਜਨਮ ੧੧ ਫਰਵਰੀ, ਸੰਨ ੧੬੮੭ ਸੰਮਤ ੧੭੪੪ ਨੂੰ ਮਾਤਾ ਸੁੰਦਰੀ ਜੀ ਦੀ ਕੁੱਖੋਂ ਪਾਉਂਟਾ ਸਾਹਿਬ ਵਿਖੇ ਹੋਇਆ। ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਨੇ ਤੇਗ ਚਲਾਉਣੀ ਸਿੱਖੀ ਅਤੇ ਜੰਗੀ ਕਰਤੱਵਾਂ ਦੀ ਵੀ ਸਿਖਲਾਈ ਪ੍ਰਾਪਤ ਕੀਤੀ।

ਉਨ੍ਹਾਂ ਅੰਦਰ ਵੀ ਉਹੀ ਦਰਦ ਤੇ ਜਜ਼ਬਾ ਸੀ ਜੋ ਉਨ੍ਹਾਂ ਦੇ ਵਾਰਿਸ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅਤੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵਿਚ ਸੇਵਾ, ਸਹਿਜ ਅਡੋਲਤਾ, ਸੱਚ ਤੇ ਹੱਕ ਦੀ ਰਾਖੀ ਕਰਨ ਦਾ ਸੀ।

ਇਤਿਹਾਸ ਵਿਚ ਜੇਕਰ ਝਾਤ ਮਾਰੀਏ ਤਾਂ ਸਰਸਾ ਨਦੀ 'ਤੇ ਜਦੋਂ ਗੁਰੂ ਜੀ ਦੇ ਪਰਵਾਰ ਦਾ ਵਿਛੋੜਾ ਪੈ ਜਾਂਦਾ ਹੈ ਤਾਂ ਪਰਵਾਰ ਤਿੰਨ ਹਿੱਸਿਆਂ ਵਿਚ ਵੱਖ-ਵੱਖ ਦਿਸ਼ਾਵਾਂ ਵਿਚ ਵੰਡਿਆ ਜਾਂਦਾ ਹੈ। ਗੁਰੂ ਸਾਹਿਬ ਅਤੇ ਵੱਡੇ ਸਾਹਿਬਜ਼ਾਦੇ ਸਿੰਘਾਂ ਸਮੇਤ ਚਮਕੌਰ ਦੀ ਧਰਤੀ 'ਤੇ ਪਹੁੰਚਦੇ ਹਨ। ਜਦੋਂ ਇੱਥੇ ਪੁੱਜੇ ਸੀ ਤਾਂ ਕਿਸੇ ਨੇ ਸੂਹ ਦਿੱਤੀ ਕਿ ਦਿੱਲੀ 'ਤੇ ਭਾਰੀ ਮੁਗ਼ਲ ਫੌਜ (ਟਿੱਡੀ ਦਲ) ਲਗਾਤਾਰ ਅੱਗੇ ਵੱਧ ਰਹੀ ਹੈ। ਭਾਈ ਬਿਧੀ ਚੰਦ ਦੀ ਬੇਨਤੀ ਤੇ ਉਸ ਦੀ ਕੱਚੀ ਹਵੇਲੀ ਵਿਚ ਗੁਰੂ ਜੀ ਸਮੇਤ

*ਪਿੰਡ ਤੇ ਡਾਕ: ਬੁਤਾਲਾ, ਜ਼ਿਲ੍ਹਾ ਕਪੂਰਥਲਾ-੧੪੪੮੦੪; ਮੋ. ੯੮੫੫੬-੧੩੫੪੩

ਸਿੰਘਾਂ ਦੇ ਠਹਿਰ ਗਏ। ਇਸ ਹਵੇਲੀ 'ਤੇ ਇਕ ਚੁਬਾਰੇ ਵਰਗਾ ਮਕਾਨ ਬਣਿਆ ਹੋਇਆ ਸੀ।

ਰਾਤੋ ਰਾਤ ਮੁਗ਼ਲ ਫੌਜ ਨੇ ਚਮਕੌਰ ਦੀ ਕੱਚੀ ਗੜ੍ਹੀ ਨੂੰ ਚਾਰੇ ਪਾਸਿਓਂ ਘੇਰਾ ਪਾ ਲਿਆ। ਦਿਨ ਚੜ੍ਹਨ ਸਾਰ ਜੰਗ ਸ਼ੁਰੂ ਹੋ ਗਈ ਸੀ।

ਚਮਕੌਰ ਦੀ ਜੰਗ ਦਾ ਵਰਣਨ ਵੱਖ-ਵੱਖ ਬੁੱਧੀਮਾਨਾਂ ਤੇ ਵਿਦਵਾਨ ਕਵੀਆਂ ਨੇ ਆਪਣੀ ਕਲਮ ਨਾਲ ਹਰ ਪੱਖ ਤੋਂ ਪੇਸ਼ ਕੀਤਾ ਹੈ। ਹਜ਼ਾਰਾਂ ਕਲਮਾਂ ਵੀ ਇਸ ਲਹੂ ਭਿੱਜੇ ਇਤਿਹਾਸ ਦੀ ਵਿਲੱਖਣਤਾ ਨੂੰ ਬਿਆਨ ਨਹੀਂ ਕਰ ਸਕਦੀਆਂ।

ਦਸਵੇਂ ਪਾਤਸ਼ਾਹ ਜੀ ਨੇ ਪੰਜ-ਪੰਜ ਸਿੰਘਾਂ ਦੇ ਜਥਿਆਂ ਨੂੰ ਵਾਰੋ ਵਾਰੀ ਜੰਗ ਦੇ ਮੈਦਾਨ ਵੱਲ ਨੂੰ ਤੋਰਿਆ। ਸਿੰਘ ਸੂਰਮੇ ਲੜ੍ਹਨ ਤੇ ਮਰਨ ਲਈ ਹਮੇਸ਼ਾਂ ਤਿਆਰ ਰਹਿੰਦੇ ਹਨ :

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਗੁਰਬਾਣੀ ਜਿੱਥੇ ਪ੍ਰੇਮਾ ਭਗਤੀ, ਨਾਮ ਸਿਮਰਨ ਦੀ ਪ੍ਰੇਰਨਾ ਸ੍ਰੋਤ ਹੈ, ਉੱਥੇ ਬੀਰ ਰਸ ਵੀ ਭਰਦੀ ਹੈ। ਗੁਰਵਾਕ ਹੈ :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੧੪੧੨)*

ਜਦੋਂ ਸਿੰਘ ਜੰਗ ਦੇ ਮੈਦਾਨ ਵਿਚ ਜਾਂਦੇ ਹਨ ਤਾਂ ਗੁਰੂ ਆਪ ਹੀ ਐਸੀ ਤਾਕਤ ਬਖਸ਼ਦਾ ਹੈ :

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੯)*

ਦਸਵੇਂ ਪਾਤਸ਼ਾਹ ਨੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੂੰ ਹੱਥੀਂ ਜੰਗ ਵਿਚ ਭੇਜਣ ਤੋਂ ਇੱਕ ਕਵੀ ਨੇ ਬੜ੍ਹਾ ਭਾਵਪੂਰਤ ਜ਼ਿਕਰ ਕਰਦਿਆਂ ਬਿਆਨ ਕੀਤਾ ਹੈ :

*ਮੈਂ ਤਾਂ ਛਾਤੀ ਅਜੀਤ ਦੀ ਨਾਪਦਾ ਸਾਂ,*
*ਕਿੰਨੇ ਫੱਟ ਤਲਵਾਰ ਦੇ ਇਹ ਖਾ ਸਕਦੈ।*
*ਜੁਝਾਰ ਸਿੰਘ ਦੇ ਕੱਦ ਨੂੰ ਨਾਪਦਾ ਸਾਂ,*
*ਕਿੰਨੀਆਂ ਗੋਲੀਆਂ ਸੀਨੇ ਵਿਚ ਖਾ ਸਕਦੈ।*

ਗੁਰੂ ਸਾਹਿਬ ਨੇ ਆਪਣੇ ਪੁੱਤਰਾਂ ਨਾਲੋਂ ਵੱਧ ਕੇ ਆਪਣੇ ਸਿੰਘਾਂ ਨੂੰ ਵੱਧ ਪਿਆਰ ਕੀਤਾ ਹੈ। ਇਕ ਕਵੀ ਦੇ ਬੋਲ ਹਨ :

*ਪਾਲ ਪੋਸ ਕੇ ਖੁਰਾਕ ਨਾਲ ਸਾਹਿਬਜ਼ਾਦੇ,*
*ਬਲੀ ਸ਼ਹੀਦੀ ਦੇਣ ਲਈ ਅੱਜ ਮੰਗਵਾ ਲਏ ਨੇ,*

*ਕੋਈ ਕਹੇ ਨਾ ਸਿੰਘ ਮਰਵਾ ਕੇ ਤੇ*
*ਕਲਗੀ ਵਾਲੇ ਬੱਚੇ ਬਚਾ ਲਏ ਨੇ।*

ਦਸਵੇਂ ਪਾਤਸ਼ਾਹ ਦਾ ਜਿੱਥੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਵੱਡੇ ਸਾਹਿਬਜ਼ਾਦਿਆਂ ਅਤੇ ਸਿੰਘਾਂ ਸੂਰਿਆਂ ਨਾਲ ਵਾਰਤਾਲਾਪ ਚੱਲ ਰਿਹਾ ਸੀ, ਉੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਪਰਮਾਤਮਾ ਨਾਲ ਵੀ ਸੁਰਤ ਜੋੜ ਕੇ ਪ੍ਰੇਮਾ-ਭਗਤੀ ਵਿਚ ਲੀਨ ਰਹੇ।

ਭਗਤੀ ਸ਼ਕਤੀ ਦੇ ਸੁਮੇਲ ਦਸਵੇਂ ਪਾਤਸ਼ਾਹ ਮਹਾਨ ਸ਼ਖ਼ਸੀਅਤ ਸਨ। ਪਹਿਲਾਂ ਪਿਤਾ ਦੀ ਸ਼ਹਾਦਤ ਦਾ ਕੋਈ ਗ਼ਮ ਨਾ ਕੀਤਾ, ਹੁਣ ਚਮਕੌਰ ਦੀ ਜੰਗ ਵਿਚ ਪੁੱਤਰਾਂ ਨੂੰ ਜੰਗ ਵਿਚ ਭੇਜਣ ਸਮੇਂ ਵੀ ਉਦਾਸ ਨਾ ਹੋਏ। ਇੰਨੀਆਂ ਵੱਡੀਆਂ ਮੁਸ਼ਕਿਲਾਂ ਤੇ ਤਕਲੀਫਾਂ ਦੇ ਬਾਵਜੂਦ ਗੁਰੂ ਜੀ ਨੇ ਰੱਬ 'ਤੇ ਰੰਚਕ ਮਾਤਰ ਵੀ ਗਿਲ੍ਹਾ ਨਾ ਕੀਤਾ। ਇਸ ਜੰਗੀ ਤਿਆਰੀ ਬਾਰੇ ਇਕ ਲੇਖਕ ਨੇ ਖ਼ੂਬ ਅਰਜ਼ ਕੀਤਾ ਹੈ:

*ਦੇ ਸ਼ਸਤਰ ਦੋਹਾਂ ਨੂੰ ਸਜਾਏ ਚੋਲਿਆਂ ਨਾਲ ਦੁਮਾਲੇ,*
*ਲੱਗਦੇ ਦੋ ਸੂਰਜ ਸੀ ਪਾਉਂਦੇ ਜਿਵੇਂ ਚੜ੍ਹਨ ਲਈ ਚਾਲੇ।*
*ਸੀ ਚੜ੍ਹਦੀ ਕਲਾ ਏਦਾਂ ਜਿਦਾਂ ਦਰਿਆ ਮਿੱਟੀ ਖੋਰੇ,*
*ਦੁਨੀਆ ਤਰਸੇ ਪੁੱਤਰਾਂ ਨੂੰ ਪਾਤਸ਼ਾਹ ਹੱਥੀਂ ਜੰਗ ਵਿਚ ਤੋਰੇ।*

ਜਦੋਂ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਦਾ ਜਥਾ ਜੰਗ ਵਿਚ ਜੂਝਣ ਲਈ ਜਾਣ ਲੱਗਾ ਤਾਂ ਉਸ ਵੇਲੇ ਦੇ ਵੈਰਾਗਮਈ ਪਲਾਂ ਨੂੰ ਪੰਥ ਦੇ ਵਿਦਵਾਨ ਕਥਾਵਾਚਕ ਗਿਆਨੀ ਪਿੰਦਰਪਾਲ ਸਿੰਘ ਨੇ ਕੁਝ ਇੰਝ ਚਿਤਰਿਆ ਹੈ :-

*ਵੇਖਦਾ ਰਹੀਂ ਤੂੰ ਬਾਪੂ ਗੜ੍ਹੀ ਉੱਤੋਂ, ਕਿਵੇਂ ਲੜ੍ਹਨਗੇ ਅਜੀਤ ਜੁਝਾਰ ਤੇਰੇ।*
*ਦਸ ਲੱਖ ਦਾ ਕਰਨ ਮੁਕਾਬਲਾ ਅੱਜ, ਸਾਜੇ ਹੋਏ ਸਿੰਘ 'ਸਿਰਦਾਰ' ਤੇਰੇ।*
*ਕੱਚੀ ਗੜ੍ਹੀ ਨੀ ਰਹਿਣੀ ਹੁਣ ਬਾਪੂ, ਪੱਕੀ ਬਣੇਗੀ ਪੰਥ ਦੀ ਚਾਦਰ ਦਾਤਾ।*
*ਤੇਰੇ ਪੁੱਤਰਾਂ ਦੇ ਖ਼ੂਨ ਡੁੱਲੇ ਛਿੱਟਿਆਂ 'ਚੋਂ, ਆਵੇਗੀ ਪੰਥ ਦੀ ਨਵੀਂ ਬਹਾਰ ਦਾਤਾ।*
*ਇਸ ਕੱਚੀ ਚਮਕੌਰ ਦੀ ਗੜ੍ਹੀ ਅੱਗੇ, ਕਿਲ੍ਹਾ ਦਿੱਲੀ ਦਾ ਇਕ ਦਿਨ ਝੁੱਕ ਜਾਣਾ।*
*ਜਿਹੜੇ ਤੈਨੂੰ ਮੁਕਾਵਣਾ ਚਾਹੁਣ ਬਾਪੂ, ਸਦਾ ਧਰਤ ਤੋਂ ਉਨ੍ਹਾਂ ਮੁੱਕ ਜਾਣਾ।*
*ਮੇਰੇ ਸੋਹਣੇ ਪੰਥ ਦੇ ਪਾਤਸ਼ਾਹ ਜੀ, ਬਖ਼ਸ਼ੀਂ ਸਿਦਕ ਤੇ ਨਾਮ ਦੀ ਦਾਤ ਮੈਨੂੰ।*
*ਖ਼ੂਨ ਭਿੱਜੀ ਧਰਤ ਸਦਾ ਰਹਾਂ ਚੁੰਮਦਾ, ਵਿਸਰੇ ਕਦੇ ਨਾ ਦਿਨ ਤੇ ਰਾਤ ਮੈਨੂੰ।*

ਐਸੇ ਮਹਾਨ ਸੂਰਬੀਰ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਅਡੋਲ, ਬਿਨਾਂ ਕਿਸੇ ਭੈਅ ਦੇ ਜੰਗ ਵਿਚ ਲੜ੍ਹਨ ਲਈ ਤਿਆਰ-ਬਰ-ਤਿਆਰ ਸਨ। ਲੇਖਕ ਨੇ ਇਸ ਚੜ੍ਹਦੀ ਕਲਾ ਵਾਲੇ ਪਲਾਂ ਨੂੰ ਇੰਝ ਬਿਆਨ ਕੀਤਾ ਹੈ :

*ਗਿਆ ਅਜੀਤ ਸਿੰਘ ਇਵੇਂ ਕੜ੍ਹਕਦੀ ਜਿਉਂ ਬਿਜਲੀ ਅਸਮਾਨੋਂ,*
*ਚੜ੍ਹ ਨਿਕਲਿਆ ਘੋੜੇ 'ਤੇ ਨਾਲ ਹੀ ਧੂਹ ਲਈ ਤੇਗ ਮਿਆਨੋਂ।*

ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਚਮਕੌਰ ਦੀ ਜੰਗ ਵਿੱਚ ਬੜ੍ਹੀ

ਬਹਾਦਰੀ ਨਾਲ ਵੈਰੀਆਂ ਨੂੰ ਲੋਹੇ ਦੇ ਚਣੇ ਚਬਾਏ। ਐਸੀ ਤੇਗ ਵਾਹੀ ਕੇ ਜ਼ਾਲਮਾਂ ਨੂੰ ਮੌਤ ਦੇ ਘਾਟ ਉਤਾਰ ਸੁੱਟਿਆ। ਮੁਗ਼ਲ ਫੌਜਾਂ ਵਿਚ ਭਾਜੜਾਂ ਪੈ ਗਈਆਂ। ਕਿਸੇ ਸ਼ਾਇਰ ਨੇ ਸੁੰਦਰ ਬਿਆਨ ਕੀਤਾ :

*ਨਾਮ ਕਾ ਅਜੀਤ ਹੂੰ, ਜੀਤਾ ਨਹੀਂ ਜਾਊਂਗਾ,*
*ਅਗਰ ਜੀਤ ਭੀ ਗਿਆ ਤੋਂ ਜ਼ਿੰਦਾ ਨਹੀਂ ਆਊਂਗਾ।*

ਆਖੀਰ ਗਹਿਗੱਚ ਘਮਸਾਨ ਦੀ ਲੜਾਈ ਵਿਚ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦੁਸ਼ਮਣਾਂ ਨਾਲ ਲੜਦੇ-ਲੜਦੇ ਸ਼ਹੀਦ ਹੋ ਗਏ।

ਜਦੋਂ ਸਾਹਿਬਜ਼ਾਦੇ ਦੀ ਸ਼ਹੀਦੀ ਹੋਈ ਤਾਂ ਪਿਤਾ ਗੁਰੂ ਦਸਵੇਂ ਪਾਤਸ਼ਾਹ ਇਸ ਜੰਗ ਨੂੰ ਖੁਦ ਵੇਖ ਰਹੇ ਸਨ। ਇਕ ਕਵੀ ਦੀ ਰਚਨਾ ਬਿਆਨ ਕਰ ਰਹੀ ਹੈ:

*ਲਾੜੀ ਮੌਤ ਨੇ ਨਾ ਫ਼ਰਕ ਆਉਣ ਦਿੱਤਾ,*
*ਚੋਹਾਂ ਵੀਰਾਂ ਦੇ ਗੂੜ੍ਹੇ ਪਿਆਰ ਅੰਦਰ,*
*ਤੱਕਦਾ ਰਿਹਾ ਬਾਪੂ ਕੱਚੇ ਕਿਲ੍ਹੇ ਅੰਦਰੋਂ,*
*ਕਿੰਨਾ ਬਲ ਹੈ ਨਿੱਕੀ ਤਲਵਾਰ ਅੰਦਰ,*
*ਕਿੰਨੀਆਂ ਖਾਧੀਆਂ ਸੱਟਾਂ ਅਜੀਤ ਸਿੰਘ ਨੇ,*
*ਕਿੰਨੇ ਖੁੱਭੇ ਨੇ ਤੀਰ ਜੁਝਾਰ ਅੰਦਰ,*
*ਦਾਦੀ ਤੱਕਿਆਂ ਬੁਰਜ ਦੀ ਝੀਤ ਵਿੱਚੋਂ,*
*ਫੁੱਲ ਲੁਕ ਗਏ ਨੇ ਇੱਟਾਂ ਦੇ ਭਾਰ ਅੰਦਰ,*
*ਅਰਸ਼ੋਂ ਦਾਦੇ ਸ਼ਹੀਦ ਨੇ ਝਾਤ ਪਾਈ,*
*ਕਿੰਨਾ ਸਿਦਕ ਹੈ ਮੇਰੇ ਇਸ ਪਰਵਾਰ ਅੰਦਰ,*
*ਜੂਝੇ ਕਿਸ ਤਰ੍ਹਾਂ ਧਰਮ 'ਤੇ ਸਾਹਿਬਜ਼ਾਦੇ,*
*ਦੋ ਮੈਦਾਨ ਅੰਦਰ ਦੋ ਦੀਵਾਰ ਅੰਦਰ।*

ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਦੀ ਸ਼ਹਾਦਤ ਸਾਡੇ ਵਾਸਤੇ ਸਦਾ ਲਈ ਪ੍ਰੇਰਨਾ-ਸ੍ਰੋਤ ਦਾ ਕੰਮ ਕਰਦੀ ਰਹੇਗੀ। ਛੋਟੀ ਉਮਰ ਵਿਚ ਹੀ ਸ਼ਹਾਦਤ ਦਾ ਜਾਮ ਪੀ ਲੈਣਾ ਬਹੁਤ ਹੀ ਵੱਡੀ ਗੱਲ ਹੈ। ਇਸ ਲਾ-ਮਿਸਾਲ ਸ਼ਹੀਦੀ ਲਈ ਸਿੱਖ-ਪੰਥ ਆਪਣੇ ਗੁਰੂ ਦਾ ਹਮੇਸ਼ਾਂ ਹੀ ਕਰਜ਼ਦਾਰ ਰਹੇਗਾ। ਆਪਣੇ ਧਰਮ ਪ੍ਰਤੀ ਜਜ਼ਬਾ, ਦ੍ਰਿੜ੍ਹਤਾ ਅਤੇ ਪ੍ਰਪੱਕਤਾ ਗੁਰੂ ਜੀ ਦੇ ਸਾਹਿਬਜ਼ਾਦਿਆਂ ਵਿਚ ਭਰੀ ਪਈ ਸੀ।

ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਸਿੱਖੀ ਦੀਆਂ ਨੀਹਾਂ ਵਿਚ ਆਪਣੇ ਖ਼ੂਨ ਪਾ ਕੇ (ਡੋਲ੍ਹ ਕੇ) ਪੱਕਿਆਂ ਕੀਤਾ। ■

*ਜਨਵਰੀ ੨੦੨੨ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ

*-ਡਾ. ਪਰਮਵੀਰ ਸਿੰਘ**

**ਦੌਲਤਪੁਰ ਮਾਲੀਅਨ:** ਇਸ ਇਲਾਕੇ ਵਿਚ ਦੌਲਤਪੁਰ ਨਾਂ ਦੇ ਹੋਰ ਪਿੰਡ ਵੀ ਮੌਜੂਦ ਹਨ ਪਰ ਜਿਹੜਾ ਪਿੰਡ ਗੁਰੂ ਤੇਗ ਬਹਾਦਰ ਜੀ ਦੀ ਚਰਨ ਛੋਹ ਨਾਲ ਸੰਬੰਧਿਤ ਹੈ ਉਸ ਨੂੰ ਦੌਲਤਪੁਰ ਮਾਲੀਅਨ ਕਿਹਾ ਜਾਂਦਾ ਹੈ। ਅੰਬਾਲਾ-ਸਹਾਰਨਪੁਰ ਰੇਲਵੇ ਲਾਈਨ 'ਤੇ ਮੁਸਤਫ਼ਾਬਾਦ ਰੇਲਵੇ ਸਟੇਸ਼ਨ ਤੋਂ ਸਾਢੇ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਰਸਵਤੀ ਨਦੀ ਕਿਨਾਰੇ ਕੁਟੀਆ ਬਣੀ ਹੋਈ ਹੈ ਜਿੱਥੇ ਕਿ ਗੁਰੂ ਤੇਗ ਬਹਾਦਰ ਜੀ ਦਾ ਚਰਨ ਛੋਹ ਪ੍ਰਾਪਤ ਅਸਥਾਨ ਹੈ। ਬਾਬਾ ਟਹਿਲ ਸਿੰਘ, ਬਾਬਾ ਕਪੂਰ ਸਿੰਘ, ਬਾਬਾ ਸ਼ਾਮ ਸਿੰਘ, ਬਾਬਾ ਤੁਨਿਆ ਰਾਮ ਦੀਆਂ ਇੱਥੇ ਸਾਮਾਧਾਂ ਬਣੀਆਂ ਹੋਈਆਂ ਹਨ।

ਸ. ਅਮਰੀਕ ਸਿੰਘ ਪੁੱਤਰ ਸ. ਜੀਵਨ ਸਿੰਘ ਇੱਥੋਂ ਨੇੜੇ ਹੀ ਪਿੰਡ ਫਰੀਦਪੁਰ ਵਿਖੇ ਰਹਿੰਦੇ ਹਨ ਜਿਹੜੇ ਕਿ ਇਸ ਅਸਥਾਨ ਸੰਬੰਧੀ ਕਾਫੀ ਜਾਣਕਾਰੀ ਰੱਖਦੇ ਹਨ ਅਤੇ ਇਹਨਾਂ ਕੋਲ ਇਸ ਅਸਥਾਨ ਨਾਲ ਸੰਬੰਧਿਤ ਬਹੁਤ ਸਾਰੇ ਮਹੱਤਵਪੂਰਨ ਕਾਗਜ਼ ਵੀ ਮੌਜੂਦ ਹਨ। ਇਹਨਾਂ ਵਿਚ ਬਾਬਾ ਖੁਦਾ ਸਿੰਘ ਦੀ ਗੱਦੀ ਦੇ ਵਾਰਸ ਬਾਬਾ ਨੰਦ ਸਿੰਘ ਦਾ ੨੪.੦੩.੧੯੬੪ ਦਾ ਇਕ ਹਲਫ਼ਨਾਮਾ ਵੀ ਮੌਜੂਦ ਹੈ ਜਿਸ ਵਿਚ ਇਸ ਅਸਥਾਨ ਦੇ ਗੱਦੀਦਾਰਾਂ ਦਾ ਜ਼ਿਕਰ ਕਰਦੇ ਹੋਏ ਦੱਸਿਆ ਗਿਆ ਹੈ ਕਿ ਇਹ ਅਸਥਾਨ ਨਿਰਮਲੇ ਸੰਤਾਂ ਦੀ ਸੇਵਾ-ਸੰਭਾਲ ਵਿਚ ਸੀ। ਇਸ ਬਿਆਨ ਅਨੁਸਾਰ ਬਾਬਾ ਖੁਦਾ ਸਿੰਘ ਦੇ ਵਰੋਸਾਏ ਹੋਏ ਇਹ ਮਹੰਤ ਇੱਥੋਂ ਦੇ ਸੇਵਾਦਾਰ ਸਨ:

੧. ਮਹੰਤ ਹਰੀ ਸਿੰਘ (ਡਾ. ਫੌਜਾ ਸਿੰਘ ਨੇ ਇਹਨਾਂ ਦਾ ਨਾਂ ਮਹੰਤ ਹੀਰਾ ਸਿੰਘ ਨਿਰਮਲਾ ਲਿਖਿਆ ਹੈ।)

੨. ਮਹੰਤ ਟਹਿਲ ਸਿੰਘ

੩. ਮਹੰਤ ਕਪੂਰ ਸਿੰਘ

੪. ਮਹੰਤ ਅਮਰ ਸਿੰਘ

ਸਿੱਖ ਸ੍ਰੋਤਾਂ ਵਿਚ ਇਹ ਤੱਥ ਸਾਮ੍ਹਣੇ ਆਉਂਦੇ ਹਨ ਕਿ ਬਾਬਾ ਖੁਦਾ ਸਿੰਘ ਨਿਰਮਲਾ ਸੰਪ੍ਰਦਾਇ ਨਾਲ ਸੰਬੰਧਿਤ ਸਨ। ਇਹਨਾਂ ਦਾ ਜਨਮ ੧੭੭੭ ਵਿਚ ਕੁਰਕਸ਼ੇਤਰ ਜ਼ਿਲ੍ਹੇ ਦੇ ਸ਼ਯਾਮਗੜ੍ਹ ਪਿੰਡ ਵਿਖੇ ਭਾਈ ਨੱਥਾ ਸਿੰਘ ਦੇ ਘਰ ਹੋਇਆ। ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਨੌਰੰਗਾਬਾਦ ਦੇ ਰਹਿਣ ਵਾਲੇ ਬਾਬਾ ਬੀਰ ਸਿੰਘ ਦੇ ਇਹ ਚੇਲੇ ਬਣੇ। ੧੮੬੧ ਵਿਚ ਇਹ ਲਾਹੌਰ ਵਿਖੇ ਅਕਾਲ ਚਲਾਣਾ ਕਰ ਗਏ ਸਨ ਅਤੇ ਨੌਰੰਗਾਬਾਦ ਵਿਖੇ ਇਹਨਾਂ ਦੀ ਯਾਦਗਾਰ ਬਣੀ ਹੋਈ ਹੈ।

ਮੌਜੂਦਾ ਸਮੇਂ ਵਿਚ ਇਹ ਅਸਥਾਨ ਸਰਸਵਤੀ ਕੁਟੀਆ ਦੇ ਨਾਂ ਨਾਲ ਜਾਣਿਆ

---

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨

ਜਾਂਦਾ ਹੈ ਅਤੇ ਪਿੰਡ ਦਾ ਸਾਬਕਾ ਸਰਪੰਚ ਰਾਮ ਕਿਸ਼ਨ ਇੱਥੋਂ ਦੀ ੧੧ ਮੈਂਬਰੀ ਕਮੇਟੀ ਦਾ ਪ੍ਰਧਾਨ ਹੈ। ਇਹਨਾਂ ਨੇ ਦੱਸਿਆ ਕਿ ਬਾਬਾ ਕਪੂਰ ਸਿੰਘ ਇਹਨਾਂ ਦੇ ਦਾਦੇ ਦੇ ਤਾਏ ਦਾ ਲੜਕਾ ਸੀ ਅਤੇ ਇਸ ਨਿਰਮਲ ਕੁਟੀਆ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਂ 'ਤੇ ਜ਼ਮੀਨ ਹੋਣ ਬਾਰੇ ਵੀ ਇਹਨਾਂ ਨੇ ਜਾਣਕਾਰੀ ਦਿੱਤੀ ਹੈ।

ਫਰਵਰੀ ੨੦੧੯ ਵਿਚ ਇਸ ਅਸਥਾਨ 'ਤੇ ਝਗੜਾ ਹੋਣ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਇੱਥੋਂ ਚੁੱਕ ਕੇ ਯਮੁਨਾ ਨਗਰ ਦੇ ਡੇਰਾ ਸੰਤ ਪੁਰਾ ਵਿਖੇ ਪਹੁੰਚਾ ਦਿੱਤਾ ਗਿਆ ਸੀ। ਦੌਲਤਪੁਰ ਮਾਲੀਅਨ, ਭਗਵਾਨਪੁਰਾ, ਸਾਰਨ ਅਤੇ ਉਚਾ ਚੰਦਨ ਪਿੰਡਾਂ ਦੀ ਜ਼ਮੀਨ ਅਤੇ ਇਤਿਹਾਸਿਕ ਸ੍ਰੋਤਾਂ ਦੇ ਹਵਾਲੇ ਇਸ ਅਸਥਾਨ ਦਾ ਸੰਬੰਧ ਸਿੱਖੀ ਨਾਲ ਸਿੱਧ ਕਰਦੇ ਹਨ ਅਤੇ ਆਲੇ-ਦੁਆਲੇ ਵੱਸਦੀ ਸਿੱਖ ਸੰਗਤ ਇਸ ਦੀ ਪ੍ਰਾਪਤੀ ਲਈ ਨਿਰੰਤਰ ਯਤਨਸ਼ੀਲ ਹੈ।

**ਧਮਤਾਨ:** ਹਰਿਆਣਾ ਦੇ ਜੀਂਦ ਜ਼ਿਲ੍ਹੇ ਵਿਚ ਨਰਵਾਣਾ ਤੋਂ ਲਗ-ਪਗ ੨੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਨਗਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਇਸ ਨੂੰ ਸ੍ਰੀ ਹਜ਼ੂਰ ਸਾਹਿਬ ਦੀ ਡਿਊੜੀ ਵੀ ਕਿਹਾ ਜਾਂਦਾ ਹੈ। ਮਕੋਰੜ ਸਾਹਿਬ ਤੋਂ ਗੁਰੂ ਤੇਗ ਬਹਾਦਰ ਜੀ ਇਸ ਨਗਰ ਵਿਖੇ ਆਏ ਸਨ। ਇਕ ਤੋਂ ਵਧੇਰੇ ਵਾਰੀ ਗੁਰੂ ਜੀ ਨੇ ਇਸ ਨਗਰ ਵਿਖੇ ਦਰਸ਼ਨ ਦਿੱਤੇ ਸਨ ਅਤੇ ਇਹਨਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਧਮਧਾਨ ਸਾਹਿਬ ਪਾਤਸ਼ਾਹੀ ਨੌਵੀਂ ਸਸ਼ੋਭਿਤ ਹੈ। ਇਸ ਨਗਰ ਵਿਖੇ ਨਿਵਾਸ ਦੌਰਾਨ ਹੀ ਇਹਨਾਂ ਨੇ ਭਾਈ ਸੰਗਤੀਆ ਨੂੰ ਭਾਈ ਫੇਰੂ ਦੀ ਉਪਾਧੀ ਬਖ਼ਸ਼ਿਸ਼ ਕੀਤੀ ਅਤੇ ਭਾਈ ਰਾਮਦੇਵ ਨੂੰ ਭਾਈ ਮੀਹਾਂ ਦੀ ਉਪਾਧੀ ਦੇ ਕੇ ਸਿੱਖੀ ਪ੍ਰਚਾਰ ਲਈ ਭੇਜਿਆ ਸੀ ਜਿਸ ਤੋਂ ਉਦਾਸੀਆਂ ਦੀ ਮੀਹਾਂਸ਼ਾਹੀ ਸੰਪਰਦਾਇ ਚੱਲੀ। ਇੱਥੇ ਨਿਵਾਸ ਦੌਰਾਨ ਗੁਰੂ ਜੀ ਨੇ ਨਵੇਂ ਮਕਾਨ ਬਣਾਉਣੇ ਅਰੰਭ ਕਰ ਦਿੱਤੇ ਸਨ ਅਤੇ ਇੱਥੇ ਹੀ ਕੱਤਕ ਦੀ ਪੂਰਨਮਾਸੀ ਨੂੰ ਇਹਨਾਂ ਨੇ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਮਨਾਇਆ ਸੀ। ਬਾਂਗੜ ਇਲਾਕੇ ਦੇ ਇਸ ਨਗਰ ਵਿਖੇ ਭਾਈ ਦੱਗੋ ਗੁਰੂ-ਘਰ ਦਾ ਪ੍ਰਚਾਰਕ ਸੀ ਜਿਸ ਨੂੰ ਧਰਮਸਾਲ ਅਤੇ ਖੂਹ ਲਵਾਉਣ ਲਈ ਗੁਰੂ ਜੀ ਨੇ ਮਾਇਆ ਦਿੱਤੀ ਸੀ। ਗੁਰੂ ਜੀ ਦੀ ਪਹਿਲੀ ਗ੍ਰਿਫ਼ਤਾਰੀ ਵੀ ਇੱਥੋਂ ਹੀ ਹੋਈ ਦੱਸੀ ਜਾਂਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਬਾਂਗਰ ਅਤੇ ਪੂਰਬ ਦੀਆਂ ਪ੍ਰਚਾਰ ਯਾਤਰਾਵਾਂ ਦੌਰਾਨ ਧਮਤਾਨ ਗੁਰਮਤਿ ਪ੍ਰਚਾਰ ਦੇ ਇਕ ਪ੍ਰਮੁੱਖ ਨਗਰ ਵੱਜੋਂ ਉੱਭਰ ਕੇ ਸਾਹਮਣੇ ਆਉਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਇਹ ਅਸਥਾਨ ਗੁਰੂ ਜੀ ਦੇ ਸਮੇਂ ਹੀ ਪ੍ਰਗਟ ਹੋ ਗਿਆ ਸੀ। ਇਸ ਅਸਥਾਨ 'ਤੇ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਇਕ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਸੀ ਜਿਸ ਵਿਚੋਂ ਪੁਰਾਤਨ ਡਿਊੜੀ ਸਾਹਿਬ ਹਾਲੇ ਵੀ ਕਾਇਮ ਹੈ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਨੇਜਰ ਸ. ਸੁਰਜੀਤ ਸਿੰਘ ਸਹਾਈਵਾਲਾ ਦੇ ਸਮੇਂ ੧੯੯੦ ਵਿਚ ਅਰੰਭ ਹੋਈ ਅਤੇ ੧.੪.੧੯੯੪ ਨੂੰ ਤਿਆਰ ਹੋਈ ਨਵੀਂ ਇਮਾਰਤ

ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਇਹ ਸਾਰੀ ਇਮਾਰਤ ਧਮਤਾਨ ਪਿੰਡ ਦੇ ਕਾਰੀਗਰਾਂ ਦੁਆਰਾ ਹੀ ਤਿਆਰ ਕੀਤੀ ਦੱਸੀ ਜਾਂਦੀ ਹੈ। ੧੦ ਏਕੜ ਜ਼ਮੀਨ 'ਤੇ ਦਰਬਾਰ ਹਾਲ. ਲੰਗਰ ਹਾਲ, ਦੀਵਾਨ ਹਾਲ, ਸਰੋਵਰ, ਪੁਰਾਤਨ ਸਰਾਂ ਦੇ ੨੦ ਅਤੇ ਨਵੀਂ ਸਰਾਂ ਦੇ ੫੦ ਰਿਹਾਇਸ਼ੀ ਕਮਰੇ, ਮੁਲਾਜ਼ਮਾਂ ਦੇ ੧੨ ਕਵਾਟਰ ਆਦਿ ਬਣੇ ਹੋਏ ਹਨ। ਮੌਜੂਦਾ ਸਮੇਂ ਵਿਚ ਗੁਰਦੁਆਰਾ ਸਾਹਿਬ ਵਿਖੇ ਨਵੀਆਂ ਇਮਾਰਤਾਂ ਦੀ ਉਸਾਰੀ ਅਤੇ ਪੁਰਾਣੀਆਂ ਇਮਾਰਤਾਂ ਦੀ ਮੁਰੰਮਤ ਭਾਈ ਅਮਰੀਕ ਸਿੰਘ ਕਾਰ ਸੇਵਾ ਵਾਲੇ ਕਰਵਾ ਰਹੇ ਹਨ। ਇਸ ਤੋਂ ਇਲਾਵਾ ੬੮੦ ਏਕੜ ਜ਼ਮੀਨ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਖੇਤੀ ਕੀਤੀ ਜਾਂਦੀ ਹੈ। ੧੦੦ ਤੋਂ ਵਧੇਰੇ ਮੁਲਾਜ਼ਮ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਅਤੇ ਖੇਤੀ ਦੇ ਕੰਮਾਂ ਵਿਚ ਲੱਗੇ ਹੋਏ ਹਨ। ੧੯੪੭ ਤੋਂ ਬਾਅਦ ਇਸ ਗੁਰਧਾਮ ਦਾ ਪ੍ਰਬੰਧ ਪੈਪਸੂ ਦੇ ਅਧੀਨ ਸੀ ਅਤੇ ੧੯੫੬ ਵਿਚ ਪੈਪਸੂ ਦੇ ਪੰਜਾਬ ਵਿਚ ਸ਼ਾਮਲ ਹੋ ਜਾਣ ਉਪਰੰਤ ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਆ ਗਿਆ।

ਇਸ ਗੁਰਧਾਮ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕ੍ਰਿਪਾਨ ਤੋਂ ਇਲਾਵਾ ਸਿੰਘਾਂ ਦੇ ਪੁਰਾਤਨ ਸ਼ਸਤਰ ਅਤੇ ਕੁਝ ਹੱਥ-ਲਿਖਤ ਪੋਥੀਆਂ ਸੰਭਾਲ ਕੇ ਰੱਖੀਆਂ ਹੋਈਆਂ ਹਨ ਜਿਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤ ਬਾਣੀਆਂ ਵਾਲੀਆਂ ਪੋਥੀਆਂ ਤੋਂ ਇਲਾਵਾ ਦਸਮ ਗ੍ਰੰਥ, ਜਨਮਸਾਖੀ ਭਾਈ ਬਾਲਾ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼, ਗੁਰ ਗਿਰਾਰਥ ਕੋਸ਼ ਆਦਿ ਹੱਥ-ਲਿਖਤ ਪੋਥੀਆਂ ਵੀ ਸ਼ਾਮਲ ਹਨ। ਮਹਾਰਾਜਾ ਕਰਮ ਸਿੰਘ ਦੁਆਰਾ ਗੁਰਦੁਆਰਾ ਸਾਹਿਬ ਦੀ ਤਿਆਰ ਕਰਵਾਈ ਪੁਰਾਤਨ ਡਿਊੜੀ ਅਤੇ ਇਹਨਾਂ ਦੀ ਪੁਰਾਤਨ ਕੋਠੀ ਵੀ ਵਿਰਾਸਤ ਦੀ ਯਾਦ ਦਿਵਾਉਂਦੀ ਹੈ।

ਗੁਰਦੁਆਰਾ ਧਮਤਾਨ ਸਾਹਿਬ ਤੋਂ ੮੦੦ ਮੀਟਰ ਦੀ ਦੂਰੀ 'ਤੇ ਬੀਗਾ ਪੱਤੀ ਵਿਖੇ ਉਹ ਅਸਥਾਨ ਮੌਜੂਦ ਹੈ ਜਿੱਥੇ ਭਾਈ ਦੱਗੋ ਨੇ ਗੁਰੂ ਤੇਗ ਬਹਾਦਰ ਜੀ ਦੁਆਰਾ ਦਿੱਤੀ ਗਈ ਮਾਇਆ ਨਾਲ ਖੂਹ ਲਵਾਇਆ ਸੀ। ਇਹ ਖੂਹ ਹੁਣ ਬੰਦ ਪਿਆ ਹੈ ਅਤੇ ਇਸ ਅਸਥਾਨ ਦੀ ਸਾਂਭ-ਸੰਭਾਲ ਭਾਈ ਦੱਗੋ ਦੀ ਭੈਣ ਦੇ ਪਰਿਵਾਰ ਵਿੱਚੋਂ ਸ. ਸ਼ਮਸ਼ੇਰ ਸਿੰਘ ਅਤੇ ਇਸ ਦੀ ਪਤਨੀ ਸ੍ਰੀਮਤੀ ਰਾਜੋ ਵੱਲੋਂ ਕੀਤੀ ਜਾਂਦੀ ਹੈ। ਇਹਨਾਂ ਦਾ ਇਕ ਪੁੱਤਰ ਸ੍ਰੀ ਰਾਜਵੀਰ ਸਰਕਾਰੀ ਡਾਕਟਰ ਅਤੇ ਦੂਜਾ ਸ੍ਰੀ ਕਰਮਵੀਰ ਸਕੂਲ ਅਧਿਆਪਕ ਹੈ। ਇਹ ਪਰਿਵਾਰ ਇਸ ਅਸਥਾਨ 'ਤੇ ਆਉਣ ਵਾਲੀ ਸੰਗਤ ਦੀ ਸੇਵਾ ਕਰਨ ਵਿਚ ਖੁਸ਼ੀ ਮਹਿਸੂਸ ਕਰਦਾ ਹੈ।

**ਪਿਹੋਵਾ:** ਹਿੰਦੂ ਧਰਮ ਨਾਲ ਸੰਬੰਧਿਤ ਇਹ ਤੀਰਥ ਅਸਥਾਨ ਸਰਸਵਤੀ ਨਦੀ ਦੇ ਕੰਢੇ ਵਸਿਆ ਹੋਇਆ ਹੈ। ਪੰਜਾਬ ਦੇ ਲੋਕਾਂ ਵਿਚ ਇਹ ਨਗਰ 'ਭੇਵਾ' ਨਾਂ ਨਾਲ ਵੀ ਪ੍ਰਸਿੱਧ ਹੈ। ਹਿੰਦੂ ਧਰਮ ਨਾਲ ਸੰਬੰਧਿਤ ਸ਼ਰਧਾਲੂ ਇੱਥੇ ਪਿੱਤਰ ਪੂਜਾ ਲਈ ਆਉਂਦੇ ਹਨ। ਇਸ ਨਗਰ ਵਿਚ ਦੋ ਗੁਰਧਾਮ ਸਥਿਤ ਹਨ ਜਿਨ੍ਹਾਂ ਨੂੰ ਇਕ ਤੋਂ ਵਧੇਰੇ ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਹੈ। ਗੁਰੂ ਨਾਨਕ ਦੇਵ ਜੀ ਤੋਂ ਇਸ ਅਸਥਾਨ ਦਾ

ਸੰਬੰਧ ਸਿੱਖ ਧਰਮ ਨਾਲ ਜੁੜਦਾ ਹੈ। ਇਹਨਾਂ ਦੀ ਯਾਦ ਵਿਚ ਪੁਰਾਣਾ ਗੁਰਦੁਆਰਾ ਬਉਲੀ ਸਾਹਿਬ ਸਰਸਵਤੀ ਨਦੀ ਤੋਂ ਲਗਪਗ ਇਕ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਜਦੋਂ ਗੁਰੂ ਨਾਨਕ ਦੇਵ ਜੀ ਇਸ ਨਗਰ ਵਿਖੇ ਆਏ ਤਾਂ ਇੱਥੇ ਚੇਤਰ ਵਦੀ ਚੌਦਸ ਦਾ ਮੇਲਾ ਲੱਗਿਆ ਹੋਇਆ ਸੀ ਜਿਸ ਵਿਚ ਪਿੱਤਰ-ਪੂਜਾ ਕਰਵਾਈ ਜਾਂਦੀ ਸੀ। ਗੁਰੂ ਸਾਹਿਬ ਨੇ ਲੋਕਾਂ ਨੂੰ ਅਜਿਹੇ ਵਹਿਮਾਂ-ਭਰਮਾਂ ਤੋਂ ਦੂਰ ਰਹਿਣ ਲਈ ਕਿਹਾ। ਜਿਸ ਅਸਥਾਨ 'ਤੇ ਗੁਰੂ ਜੀ ਨੇ ਨਿਵਾਸ ਕੀਤਾ, ਉੱਥੇ ਇਕ ਬਉਲੀ ਬਣੀ ਹੋਈ ਹੈ ਜਿਹੜੀ ਕਿ ਪਾਣੀ ਦੀ ਪੂਰਤੀ ਅਤੇ ਬਰਾਬਰੀ ਦੀ ਭਾਵਨਾ ਦਾ ਪ੍ਰਤੀਕ ਹੈ। ਕੈਥਲ ਦੇ ਰਾਜਾ ਉਦੈ ਸਿੰਘ ਨੇ ਇਸ ਗੁਰਧਾਮ ਦੀ ਸੇਵਾ ਕਰਵਾਈ ਸੀ। ਮੁੱਖ ਦਰਬਾਰ ਹਾਲ ਦੇ ਹੇਠਾਂ ਭੋਰੇ ਵਿਚ ਗੁਰੂ ਨਾਨਕ ਦੇਵ ਜੀ ਦਾ ਤਪ ਅਸਥਾਨ ਵੀ ਬਣਾਇਆ ਹੋਇਆ ਹੈ।

ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਇਹ ਗੁਰਧਾਮ ਸਰਸਵਤੀ ਨਦੀ ਦੇ ਕੰਢੇ 'ਤੇ ਸੁਸ਼ੋਭਿਤ ਹੈ। ਗੁਰੂ ਤੇਗ ਬਹਾਦਰ ਜੀ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਅਸਥਾਨ ਨੂੰ ਪਵਿੱਤਰ ਕੀਤਾ ਸੀ, ਗੁਰੂ ਗੋਬਿੰਦ ਸਿੰਘ ਜੀ ਦੇ ਵੀ ਇਸ ਨਗਰ ਵਿਖੇ ਆਉਣ ਦਾ ਵਰਨਨ ਮਿਲਦਾ ਹੈ। ਕੈਥਲ ਦੇ ਰਾਜਾ ਉਦੈ ਸਿੰਘ ਦੁਆਰਾ ਇਸ ਗੁਰਧਾਮ ਦੀ ਸੇਵਾ ਵਿਚ ਪਾਏ ਯੋਗਦਾਨ ਬਾਰੇ ਜਾਣਕਾਰੀ ਦਿੰਦੇ ਹੋਏ ਸ਼ਮਸ਼ੇਰ ਸਿੰਘ ਅਸ਼ੋਕ ਦੱਸਦਾ ਹੈ ਕਿ ਇਹ ਗੁਰ-ਅਸਥਾਨ ਭਾਈ ਉਦੇ ਸਿੰਘ ਜੀ ਰਈਸ ਕੈਥਲ ਨੇ ਬੜੇ ਉਤਸ਼ਾਹ ਨਾਲ ਬਣਾਇਆ ਸੀ। ਫੇਰ ਕਿਸੇ ਪ੍ਰੇਮੀ ਸਿੱਖ ਨੇ ਗੁਰੂ ਕੇ ਲੰਗਰ ਆਦਿ ਦੇ ਖਰਚ ਲਈ ੩੦੦ ਵਿੱਘੇ ਜ਼ਮੀਨ ਪਿੰਡ ਜਰਾਸੀ (ਛੋਟੀ) ਵਿਖੇ ਲਗਵਾਈ ਸੀ, ਜੋ ਪਿੱਛੋਂ ਪ੍ਰਬੰਧਕਾਂ ਦੀ ਅਣਗਹਿਲੀ ਕਾਰਨ ਖੁੱਸ ਗਈ। ਹੁਣ ਕੇਵਲ ਉਸ ਜ਼ਮੀਨ ਵਿੱਚੋਂ ਪੰਜ ਸੱਤ ਕਿੱਲੇ ਜ਼ਮੀਨ ਮਲਕੀਅਤੀ ਗੁਰਦੁਆਰਾ ਦੀ ਬਾਕੀ ਹੈ।[੧੭] ਮੌਜੂਦਾ ਸਮੇਂ ਵਿਚ ੧੨ ਏਕੜ ਜ਼ਮੀਨ ਇਸ ਗੁਰਦੁਆਰਾ ਸਾਹਿਬ ਦੇ ਨਾਂ ਹੈ।

੧੯੭੦ ਵਿਚ ਇਸ ਅਸਥਾਨ ਦੀ ਸੇਵਾ ਬਾਬਾ ਜੀਵਨ ਸਿੰਘ ਕਾਰ ਸੇਵਾ ਵਾਲਿਆਂ ਨੇ ਕਰਵਾਈ ਸੀ। ਗੁਰਦੁਆਰਾ ਬਉਲੀ ਸਾਹਿਬ ਦੇ ਦਰਸ਼ਨ ਕਰਨ ਲਈ ਆਉਣ ਵਾਲੀ ਸੰਗਤ ਇੱਥੇ ਵੀ ਦਰਸ਼ਨ ਕਰਨ ਲਈ ਆਉਂਦੀ ਹੈ। ਸ. ਤੇਜਿੰਦਰਪਾਲ ਸਿੰਘ ਸਿਆਹ ਪੋਸ਼, ਭਾਈ ਜਗਤਾਰ ਸਿੰਘ, ਸ. ਗੁਰਸ਼ੇਰ ਸਿੰਘ ਇਸ ਅਸਥਾਨ ਦੀ ਸੇਵਾ ਸੰਭਾਲ ਵਿਚ ਯੋਗਦਾਨ ਪਾ ਰਹੇ ਹਨ। ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

**ਬਦਰਪੁਰ:** ਹਰਿਆਣਾ ਦੇ ਕੁਰਕਸ਼ੇਤਰ ਜ਼ਿਲ੍ਹੇ ਵਿਚ ਲਾਡਵਾ-ਹਿਨੌਰੀ ਸੜਕ 'ਤੇ ਲਾਡਵਾ ਤੋਂ ੬ ਕਿਲੋਮੀਟਰ ਦੀ ਦੂਰੀ 'ਤੇ ਮੁੱਖ ਸੜਕ ਤੋਂ ਅੱਧਾ ਕਿਲੋਮੀਟਰ ਅੰਦਰ ਵੱਲ ਇਸ ਪਿੰਡ ਵਿਖੇ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਬਨੀ ਅਤੇ ਬਦਰਪੁਰ ਦੋ ਵੱਖ-ਵੱਖ ਪਿੰਡ ਹਨ

ਅਤੇ ਇਕ ਦੂਜੇ ਦੇ ਨੇੜੇ ਹੋਣ ਕਰਕੇ ਇਹਨਾਂ ਨੂੰ ਇਕੱਠੇ ਹੀ ਬਨੀ-ਬਦਰਪੁਰ ਕਹਿ ਕੇ ਬੁਲਾਇਆ ਜਾਂਦਾ ਹੈ। ਇਹਨਾਂ ਦੋਵਾਂ ਪਿੰਡਾਂ ਦੀ ਸਾਂਝੀ ਜ਼ਮੀਨ 'ਤੇ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਇਹ ਅਸਥਾਨ ਮੌਜੂਦ ਹੈ ਜਿਸ ਬਾਰੇ ਜਾਣਕਾਰੀ ਪ੍ਰਦਾਨ ਕਰਦੇ ਹੋਏ ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਜਦੋਂ ਗੁਰੂ ਜੀ ਇੱਥੇ ਪੁੱਜੇ ਤਾਂ ਦਰਸ਼ਨ ਕਰਨ ਲਈ ਵੱਡੀ ਗਿਣਤੀ ਵਿਚ ਸੰਗਤ ਹਾਜ਼ਰ ਹੋਈ ਅਤੇ ਬਹੁਤ ਸਾਰੀ ਮਾਇਆ ਭੇਟਾ ਕੀਤੀ ਜਿਹੜੀ ਕਿ ਗੁਰੂ ਜੀ ਨੇ ਉਸ ਪਿੰਡ ਦੇ ਪੰਚਾਂ ਨੂੰ ਦਿੰਦੇ ਹੋਏ ਆਦੇਸ਼ ਕੀਤਾ ਕਿ ਇਸ ਧਨ ਨਾਲ ਖੂਹ, ਧਰਮਸਾਲ, ਰੁੱਖ ਆਦਿ ਲਗਾ ਕੇ ਮੁਸਾਫ਼ਰਾਂ ਲਈ ਸੁੱਖ-ਸੁਵਿਧਾ ਪ੍ਰਦਾਨ ਕੀਤੀ ਜਾਵੇ। ਗੁਰੂ ਜੀ ਦੁਆਰਾ ਲਵਾਇਆ ਗਿਆ ਖੂਹ ਅਤੇ ਗੁਰਦੁਆਰਾ ਕਾਇਮ ਹਨ।[੧੮] ਇਸ ਗੁਰਧਾਮ ਸੰਬੰਧੀ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਜ਼ਿਲ੍ਹਾ ਕਰਨਾਲ, ਤਸੀਲ ਥਨੇਸਰ, ਥਾਣਾ ਲਾਡਵਾ ਵਿਚ ਇਸ ਨਾਮ ਦੇ ਦੋ ਪਿੰਡ ਨੇੜੇ-ਨੇੜੇ ਹਨ। ਇਨ੍ਹਾਂ ਦੇ ਵਿਚਕਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵਿਰਾਜੇ ਅਤੇ ਇਕ ਜਿਮੀਦਾਰ ਨੂੰ ਧਨ ਦਾ ਬਾਦਰਾ (ਥੈਲਾ) ਦੇ ਕੇ ਖੂਹ ਅਤੇ ਬਾਗ਼ ਲਾਉਣ ਦਾ ਹੁਕਮ ਦਿੱਤਾ। ਪਹਿਲਾਂ ਇਸ ਪਿੰਡ ਦਾ ਨਾਮ 'ਬਣੀ' ਸੀ। ਗੁਰਦੁਆਰਾ ਅਤੇ ਰਹਿਣ ਦੇ ਮਕਾਨ ਬਣੇ ਹੋਏ ਹਨ। ਦੋਹਾਂ ਪਿੰਡਾਂ ਵਿਚ ੨੫੦ ਵਿੱਘੇ ਜ਼ਮੀਨ ਗੁਰਦੁਆਰੇ ਦੇ ਨਾਮ ਹੈ। ਪੁਜਾਰੀ ਨਿਰਮਲੇ ਸਿੰਘ ਹਨ। ਹੋਲੇ ਨੂੰ ਮੇਲਾ ਹੁੰਦਾ ਹੈ।"[੧੯]

ਇਕ ਪੁਰਾਤਨ ਖੂਹ ਗੁਰਦੁਆਰਾ ਸਾਹਿਬ ਦੀ ਜ਼ਮੀਨ 'ਤੇ ਲੱਗਿਆ ਹੋਇਆ ਹੈ ਜਿਹੜਾ ਕਿ ਗੁਰੂ ਜੀ ਦੇ ਸਮੇਂ ਦਾ ਦੱਸਿਆ ਜਾਂਦਾ ਹੈ। ਜਿਸ ਅਸਥਾਨ 'ਤੇ ਗੁਰੂ ਜੀ ਬਿਰਾਜਮਾਨ ਹੋਏ ਸਨ, ਉੱਥੇ ਇਹਨਾਂ ਦੀ ਯਾਦ ਵਿਚ ਇਕ ਮੰਜੀ ਸਾਹਿਬ ਦੀ ਉਸਾਰੀ ਕਰਵਾਈ ਗਈ ਸੀ। ੨੦੦੫ ਵਿਚ ਗੋਇੰਦਵਾਲ ਸਾਹਿਬ ਦੇ ਬਾਬਾ ਸ਼ੁਬੇਗ ਸਿੰਘ ਗੋਇੰਦਵਾਲ ਸਾਹਿਬ ਨੇ ਇੱਥੇ ਇਕ ਨਵੀਂ ਇਮਾਰਤ ਤਿਆਰ ਕਰਵਾਈ ਸੀ ਪਰ ਇਸ ਦੇ ਭੋਰੇ ਵਿਚ ਪੁਰਾਤਨ ਮੰਜੀ ਸਾਹਿਬ ਨੂੰ ਸੰਭਾਲ ਲਿਆ ਗਿਆ। ਇਸ ਦੇ ਉਪਰ ਹੀ ਜ਼ਮੀਨੀ ਮੰਜ਼ਲ 'ਤੇ ਦਰਬਾਰ ਹਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਸਥਾਨ ਹੈ। ਇਕ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਗ੍ਰੰਥੀ ਸਿੰਘ ਦੀ ਰਿਹਾਇਸ਼ ਸਮੇਤ ੫ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ੩੪ ਏਕੜ ਵਾਹੀਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ੨੦੧੪ ਤੋਂ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰ ਰਹੀ ਹੈ। ਸ. ਦਲਜੀਤ ਸਿੰਘ ਗ੍ਰੰਥੀ ਸਿੰਘ ਦੀ ਸੇਵਾ ਨਿਭਾ ਰਹੇ ਹਨ।

**ਹਵਾਲੇ :**

੧੭. ਸ਼ਮਸ਼ੇਰ ਸਿੰਘ ਅਸ਼ੋਕ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪਹੋਏ ਤੇ ਕੈਥਲ ਦੇ ਗੁਰਦੁਆਰਿਆਂ ਦਾ ਇਤਿਹਾਸ, *ਗੁਰਦੁਆਰਾ ਗਜ਼ਟ*, ਅਕਤੂਬਰ ੧੯੭੫, ਪੰਨਾ ੩੨.

੧੮. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਭਾਗ ਪਹਿਲਾ, ਪੰਨਾ ੬੯੨.

੧੯. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ ੮੩੫.

**ਚਲਦਾ. . .**

*ਕਵੀਸ਼ਰੀ ਵਾਰ:*

# ਸਾਕਾ ਨਨਕਾਣਾ ਸਾਹਿਬ

*-ਕਵੀਸ਼ਰ ਸਰਵਣ ਸਿੰਘ**

ਜਦ ਚਾਰੇ ਪਾਸੇ ਮਹੰਤਾਂ ਦਾ ਕਬਜ਼ਾ ਗੁਰੂ-ਘਰਾਂ 'ਤੇ ਹੋ ਗਿਆ ਤਾਂ ਉਹ ਮਨਮਾਨੀਆਂ ਕਰਨ ਲੱਗੇ। ਪਵਿੱਤਰ ਗੁਰ-ਅਸਥਾਨਾਂ 'ਤੇ ਬੇਪਤੀਆਂ ਹੋਣ ਲੱਗੀਆਂ। ਮਹੰਤਾਂ ਨੇ ਪੂਰੀ ਲੁੱਟ ਮਚਾਈ ਹੋਈ ਸੀ। ਇਨ੍ਹਾਂ ਹਲਾਤਾਂ ਦਾ ਜਦ ਸਿੰਘਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਪਿੰਡ-ਪਿੰਡ ਜਾ ਕੇ ਸੰਗਤ ਨੂੰ ਲਾਮਬੰਦ ਕੀਤਾ। ਜਥੇਦਾਰ ਕਰਤਾਰ ਸਿੰਘ ਜੀ ਝੱਬਰ ਅਤੇ ਭਾਈ ਲਛਮਣ ਸਿੰਘ ਧਾਰੋਵਾਲੀ ਨੇ ਜਥਿਆਂ ਸਮੇਤ ਦੀਵਾਨ ਸਜਾ ਕੇ ਸੰਗਤ ਨੂੰ ਮਹੰਤਾਂ ਦੀਆਂ ਵਧੀਕੀਆਂ ਬਾਰੇ ਦੱਸਿਆ ਤੇ ਪਾਪੀਆਂ ਦਾ ਰਾਜ ਪੁੱਟਣ ਲਈ ਕਿਵੇਂ ਤਕਰੀਰ ਕੀਤੀ, ਇਉਂ ਬਿਆਨ ਹੈ :-

*ਗੱਲਾਂ ਸੁਣ ਕੇ ਨਰੈਣੂ ਵਾਲੀਆਂ*
*ਗਿਆ ਜੋਸ਼ ਸਿੰਘਾਂ ਨੂੰ ਆ*
*ਏਦਾਂ ਰਾਜ ਨਾ ਉਸਦਾ ਚੱਲਣਾ*
*ਰਿਹਾ ਧੱਕੇ ਨਾਲ ਚਲਾ*
*ਲੋਕੀਂ ਅੱਕਗੇ ਉਸ ਨੂੰ ਵੇਖ ਕੇ*
*ਰਿਹਾ ਜਿਵੇਂ ਐਸ਼ ਉਡਾ*
*ਜਥੇਦਾਰ ਕਰਤਾਰ ਸਿੰਘ ਆਖਦਾ*
*ਸਭ ਸੰਗਤ ਤਾਈਂ ਸੁਣਾ*
*ਅਸੀਂ ਅਣਖੀ ਪੁੱਤ ਦਸਮੇਸ਼ ਦੇ*
*ਦੇਈਏ ਅਟਕ ਜਹੇ ਅਟਕਾ*
*ਲਛਮਣ ਸਿੰਘ ਜੀ ਧਾਰੋਵਾਲੀਆ*
*ਗੱਲ ਸੁਣਿਓ ਕਰ ਕੇ ਖਿਆਲ*
*ਜੋ ਜਾਂਦੀ ਸੰਗਤ ਗੁਰਧਾਮ ਨੂੰ*
*ਉਸਦਾ ਲੁੱਟੀ ਜਾ ਰਿਹਾ ਮਾਲ*
*ਟੋਲੀ ਰੱਖੀ ਗੁੰਡਿਆਂ ਦੀ ਪਾਲ ਕੇ*
*ਨਹੀਂ ਕਰਦੀ ਭੋਰਾ ਖਿਆਲ*
*ਦਿਨ ਰਾਤ ਕਰਨ ਬੁਰਿਆਈ ਉਹ*
*ਸਾਡੇ ਗੁਰਧਾਮਾਂ ਦੇ ਨਾਲ*
*ਅਸੀਂ ਹੋਰ ਸਹਿ ਨਾ ਸਕਦੇ*
*ਰਿਹਾ ਖ਼ੂਨ ਉਬਾਲੇ ਮਾਰ*

**ਪਿੰਡ ਸ਼ਾਮ ਨਗਰ, ਬਲਾਕ ਮਜੀਠਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ-੧੪੩੬੦੧; ਮੋ. +੯੧੯੮੭੬੭੪੫੭੧੭*

*ਜਿਹੜੇ ਨਿੱਤ ਵਧੀਕੀਆਂ ਕਰਦੇ*
*ਅਸੀਂ ਕਰੀਏ ਜਹਾਨੋਂ ਪਾਰ*
*ਨਹੀਂ ਵਾਧਾ ਕਿਸੇ ਦਾ ਜਰਦੇ*
*ਸਾਡਾ ਰਾਖਾ ਆਪ ਕਰਤਾਰ*
*ਓਹਦੇ ਜਬਰ ਜ਼ੁਲਮ ਦੇ ਸਾਮ੍ਹਣੇ*
*ਕਦੇ ਮੰਨਣੀ ਨਹੀਂ ਜੇ ਹਾਰ*
*ਅਸੀਂ ਪੁੱਤ ਹਾਂ ਕਲਗੀਧਾਰ ਦੇ*
*ਸਿੰਘ ਸੂਰਮੇ ਤੇ ਸਰਦਾਰ*
*ਜਿਨ੍ਹਾਂ ਸ਼ਹੀਦੀ ਬਾਟਾ ਛਕਣਾ*
*ਕਰਲੋ ਮਨ ਦੇ ਨਾਲ ਵੀਚਾਰ*
*ਕੌਮਾਂ ਜਿਊਂਦੀਆਂ ਨਾਲ ਕੁਰਬਾਨੀਆਂ*
*ਤੇ ਪੂਜੇ ਸਭ ਸੰਸਾਰ*
*ਸ਼ਹੀਦੀ ਬਿਨਾਂ ਸੂਤ ਨਾ ਆਵਣੀ*
*ਜਾਬਰ ਹੋਗੀ ਏ ਸਰਕਾਰ*
*ਗੱਲਾਂ ਸੁਣ ਕੇ ਸਿੰਘਾਂ ਵਾਲੀਆਂ*
*ਸੋਚਾਂ ਸੋਚੇ ਸਿੰਘ ਦਰਬਾਰ*
*ਪੁੱਤ ਕਿਹਰ ਸਿੰਘ ਦਾ ਸ਼ੇਰ ਉਹ*
*ਕਹਿੰਦਾ ਬਾਪੂ ਤਾਈਂ ਉਚਾਰ*
*ਸ਼ਹੀਦ ਕਦੇ ਨਾ ਮਰਦੇ ਜਗ ਤੋਂ*
*ਸਿੱਖਿਆ ਮਿਲਦੀ ਬਾਰੋ-ਬਾਰ*
*ਕਹਿੰਦਾ ਮੈਂ ਸ਼ਹੀਦੀ ਪਾਊਂਗਾ*
*ਆਪਣੇ ਬਾਪੂ ਜੀ ਦੇ ਨਾਲ*
*ਅੱਗੇ ਜੋ ਕੁਝ ਹੋਇਆ ਬੀਤਿਆ*
*ਸੁਣਿਓ ਕਰ ਕੇ ਤੁਸੀਂ ਖਿਆਲ*
*ਏ ਦਰਦਾਂ ਭਰੀ ਜੋ ਦਾਸਤਾਂ*
*ਸਰਵਣ ਦੱਸੂ ਲਿਖ ਕੇ ਵਾਰ*
*ਸਭ ਸੰਗਤ ਕਹਿ ਦਿਉ ਵਾਹਿਗੁਰੂ।*

ਜਦ ਵੱਖ-ਵੱਖ ਪਿੰਡਾਂ ਤੋਂ ਹੁੰਦੇ ਹੋਏ ਸਿੰਘ ਮਲੇਰਕੋਟਲੇ ਲਾਗੇ ਜਰਗ ਪਿੰਡ ਪਹੁੰਚੇ ਤਾਂ ਸੰਗਤ ਇਕੱਠੀ ਹੋਈ। ਸਾਰੀ ਤਕਰੀਰ ਸੁਣ ਕੇ ਸਿੰਘਾਂ ਦਾ ਜੋਸ਼ ਜਾਗਿਆ। ਸਿੰਘਾਂ ਨੇ ਹੱਸ-ਹੱਸ ਸ਼ਹੀਦਾਂ ਦੀ ਸੂਚੀ ਵਿਚ ਨਾਂ ਲਿਖਵਾ ਦਿੱਤੇ। ਸ. ਕੇਹਰ ਸਿੰਘ ਜੋ ਫੌਜ ਵਿੱਚੋਂ ਆਏ ਸਨ ਉਨ੍ਹਾਂ ਦਾ ਅੱਠ-ਨੌਂ ਸਾਲ ਦਾ ਛੋਟਾ ਜਿਹਾ ਬੱਚਾ ਦਰਬਾਰਾ ਸਿੰਘ ਵੀ ਇਸ ਜਥੇ ਨਾਲ ਤਿਆਰ ਹੋਇਆ। ਉਨ੍ਹਾਂ ਨੂੰ ਬੜਾ ਸਮਝਾਇਆ ਪਰ ਜਿੱਦ ਕਰ ਬੈਠਾ ਤੇ ਕਹਿੰਦਾ

ਸ਼ਹੀਦ ਕਦੇ ਨਹੀਂ ਮਰਦੇ, ਮੈਂ ਵੀ ਚਾਹੁੰਦਾ ਹਾਂ ਕਿ ਸ਼ਹੀਦ ਹੋ ਕੇ ਅਮਰ ਹੋ ਜਾਵਾਂ। ਦੋ ਸੌ ਦੇ ਕਰੀਬ ਜਥਾ ਰਵਾਨਾ ਹੋ ਤੁਰਿਆ। ਵੱਖ-ਵੱਖ ਥਾਵਾਂ ਤੋਂ ਪੜਾਅ ਕਰਦੇ ਹੋਏ ਸ਼ਾਂਤਮਈ ਢੰਗ ਨਾਲ ਨਨਕਾਣਾ ਸਾਹਿਬ ਪਹੁੰਚੇ। ਨਰੈਣੂ ਮਹੰਤ ਤੇ ਗੁੰਡਿਆਂ ਨੇ ਜੋ ਮਤਾ ਪਾਸ ਕੀਤਾ ਸੀ ਉਸ ਮੁਤਾਬਿਕ ਬਾਹਰਲਾ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ। ਸਿੰਘ ਦਰਬਾਰ ਅੰਦਰ ਬੈਠ ਕੇ ਗੁਰਬਾਣੀ ਪੜ੍ਹਨ ਲੱਗੇ। ਭਾਈ ਲਛਮਣ ਸਿੰਘ ਜੀ ਨੇ ਤਾਬਿਆ ਬੈਠ ਕੇ ਆਸਾ ਕੀ ਵਾਰ ਦਾ ਪਾਠ ਸ਼ੁਰੂ ਕਰ ਦਿੱਤਾ। ਇਹ ਮੌਕਾ ਵੇਖ ਕੇ ਗੁੰਡਿਆਂ ਨੇ ਗੋਲੀ ਚਲਾ ਦਿੱਤੀ, ਜਿਸ ਵਿਚ ਕੁਝ ਕੁ ਸਿੰਘ ਜ਼ਖ਼ਮੀ ਹੋਏ, ਬਹੁਤੇ ਸ਼ਹੀਦੀ ਪਾ ਗਏ। ਭਾਈ ਕੇਹਰ ਸਿੰਘ ਵੀ ਸ਼ਹੀਦ ਹੋ ਗਏ। ਉਨ੍ਹਾਂ ਦੇ ਕੁਝ ਸਾਥੀਆਂ ਨੇ ਬੱਚੇ ਦਰਬਾਰਾ ਸਿੰਘ ਨੂੰ ਲਾਗੇ ਅਲਮਾਰੀ ਵਿਚ ਬੰਦ ਕਰ ਦਿੱਤਾ ਕਿ ਸ਼ਾਇਦ ਬਚ ਜਾਵੇ, ਪਰ ਪਾਪੀਆਂ ਨੇ ਬਾਹਰ ਇਕੱਠੀਆਂ ਕੀਤੀਆਂ ਲੱਕੜਾਂ ਦੇ ਢੇਰ ਉੱਤੇ ਸਿੰਘਾਂ ਨੂੰ ਸੁੱਟ ਕੇ ਅੱਗ ਲਾ ਦਿੱਤੀ। ਜਿਹੜੇ ਅਜੇ ਜ਼ਖ਼ਮੀ ਸੀ ਉਹ ਵੀ ਅੱਗ ਵਿਚ ਸੁੱਟ ਕੇ ਸ਼ਹੀਦ ਕਰ ਦਿੱਤੇ। ਜਦ ਬੱਚਾ ਦਰਬਾਰਾ ਸਿੰਘ ਕਾਬੂ ਆਇਆ ਤਾਂ ਉਸ ਨੂੰ ਉਸ ਦੇ ਪਿਤਾ ਦੀ ਲਾਸ਼ ਉੱਤੇ ਜਿਊਂਦਾ ਹੀ ਸੁੱਟ ਦਿੱਤਾ ਇਹ ਸਾਰਾ ਹਾਲ 'ਗੱਡੀ ਛੰਦ' ਵਿਚ ਇਉਂ ਬਿਆਨ ਹੈ:-

*ਜਥਾ ਸ਼ਾਂਤਮਈ ਨਨਕਾਣੇ ਪੁੱਜਿਆ*<br>
*ਦੋ ਸੌ ਸਿੰਘਾਂ ਸੂਰਿਆਂ ਦਾ*<br>
*ਜਿਹਦੇ ਵਿਚ ਸੀ ਧਰਮੀ ਉਹ ਸੂਰਮੇ*<br>
*ਦੇਸ਼ ਉੱਤੋਂ ਜਾਨਾਂ ਵਾਰਨੇ*<br>
*ਆਉਂਦੇ ਵੇਖ ਕੇ ਮਹੰਤ ਨਰੈਣੂ*<br>
*ਜਿਹੜਾ ਮਤਾ ਪਾਸ ਕੀਤਾ ਸੀ*<br>
*ਸਿੰਘ ਇਕ ਵੀ ਨਾ ਜਾਵੇ ਬਚ ਕੇ*<br>
*ਗੋਲੀਆਂ ਦੇ ਨਾਲ ਭੁੰਨਦੋ*<br>
*ਨਾਨੀ ਸਿੰਘਾਂ ਨੂੰ ਯਾਦ ਕਰਵਾਉਣੀ*<br>
*ਜਿਹੜੇ ਆਏ ਲੈਣ ਕਬਜ਼ਾ*<br>
*ਇਹ ਨਾ ਜਾਣਦੇ ਅਸਾਂ ਦੇ ਬਲ ਨੂੰ*<br>
*ਸਾਡੀ ਸਰਕਾਰ ਆਪਣੀ*<br>
*ਸਾਨੂੰ ਡਰ ਨਾ ਰਤਾ ਵੀ ਕਾਈ*<br>
*ਸਿੰਘ ਨਾ ਜਿਊਂਦੇ ਛੱਡਣੇ*<br>
*ਆਏ ਬਣ ਕੇ ਗੁਰਾਂ ਦੇ ਦਰਦੀ*<br>
*ਇਹ ਨਾ ਏਥੋਂ ਖਾਲੀ ਜਾਣਗੇ*<br>
*ਸਮਾਂ ਪੰਜ ਪੰਜਤਾਲੀ ਹੋਇਆ*<br>
*ਵੇਲਾ ਉੱਤੋਂ ਅੰਮ੍ਰਿਤ ਦਾ*<br>
*ਬੂਹਾ ਡਿਉੜੀ ਦਾ ਬੰਦ ਕੀਤਾ ਸਿੰਘਾਂ ਨੇ*

*ਦਰਬਾਰ ਵਿਚ ਆਣ ਪੁੱਜਗੇ*
*ਲਛਮਣ ਸਿੰਘ ਨੇ ਹਜ਼ੂਰੀ ਵਿਚ ਬੈਠ ਕੇ*
*ਆਸਾ ਜੀ ਦੀ ਵਾਰ ਪੜ੍ਹੀ*
*ਸਿੰਘ ਬੈਠਗੇ ਸਮਾਧੀਆਂ ਲਾ ਕੇ*
*ਪਾਪੀਆਂ ਨੇ ਕਹਿਰ ਕਰਤਾ*
*ਤਾੜ ਤਾੜ ਸੀ ਚਲਾਈ ਜਦ ਗੋਲੀ*
*ਸਿੰਘ ਸ਼ਹੀਦੀ ਪਾਉਣ ਹੱਸ ਕੇ*
*ਕੇਹਰ ਸਿੰਘ ਜੀ ਸਿੰਘਾਂ ਨੂੰ ਲੈ ਕੇ*
*ਇਕ ਪਾਸੇ ਹੋ ਬਹਿ ਗਿਆ*
*ਤਾੜ ਤਾੜ ਦੀ ਆਵਾਜ਼ ਸੀ ਆਉਂਦੀ*
*ਕੇਹਰ ਸਿੰਘ ਸ਼ਹੀਦੀ ਪਾ ਗਿਆ*
*ਸਾਥੀ ਨਾਲਦੇ ਸੋਚਦੇ ਸੋਚਾਂ*
*ਦਰਬਾਰਾ ਸਿੰਘ ਬਚ ਨਿਕਲੇ*
*ਫੜ ਸਾਥੀਆਂ ਨੇ ਬੰਦ ਜਦ ਕੀਤਾ*
*ਵਿਚ ਅਲਮਾਰੀ ਦੇ*
*ਜਦ ਮਾਰੇ ਗਏ ਸਾਰੇ ਸਿੰਘ ਸੂਰਮੇ*
*ਵੈਰੀ ਦਰਬਾਰ ਅੱਪੜੇ*
*ਵਾਜ ਸੁਣਕੇ 'ਲਮਾਰੀ ਵਿੱਚੋਂ ਬੱਚੇ ਦੀ*
*ਕੱਢ ਬਾਹਰ ਸੁੱਟ ਲਿਆ ਜੀ*
*ਜਿੱਥੇ ਪਿਤਾ ਜੀ ਸ਼ਹੀਦ ਹੋਏ ਉਸਦੇ*
*ਅੱਗ ਵਾਲਾ ਸਿਵਾ ਮੱਚਦਾ*
*ਵਿਚ ਬੱਚੇ ਨੂੰ ਵਗਾਹ ਕੇ ਮਾਰਿਆ*
*ਪਿਤਾ ਦੀ ਲਾਸ਼ ਉੱਤੇ*
*ਇੱਕੋ ਅੱਗ ਦੇ ਭੰਬੂਕੇ ਨਾਲ ਸੀ*
*ਦਰਬਾਰਾ ਸਿੰਘ ਸ਼ਹੀਦੀ ਪਾ ਗਿਆ*
*ਸਰਵਣ ਸਿੰਘ ਨੇ ਬਣਾਈਆਂ ਵਾਰਾਂ*
*ਸਾਥੀ ਸਦਾ ਗਾਉਂਦੇ ਰਹਿਣਗੇ*
*ਰਹਿਣਗੇ ਰਹਿਣਗੇ*
*ਤੱਕ ਕੇ ਸ਼ਹੀਦੀ ਬਾਲ ਦੀ*
*ਵਾਹ ਵਾਹ ਕਹਿਣਗੇ।*

■

# ਸਿੱਖ ਇਤਿਹਾਸ ਨਾਲ ਕਾਸ਼ੀ ਦਾ ਸੰਬੰਧ

*-ਡਾ. ਚਮਕੌਰ ਸਿੰਘ**

ਗੁਰੂ-ਕਾਲ ਤੋਂ ਹੀ ਵੱਖ-ਵੱਖ ਇਲਾਕਿਆਂ ਦੀ ਸੰਗਤ ਗੁਰੂ-ਘਰ ਨਾਲ ਜੁੜਨੀ ਸ਼ੁਰੂ ਹੋ ਗਈ ਸੀ, ਜਿਨ੍ਹਾਂ ਵਿੱਚੋਂ ਕਾਸ਼ੀ (ਬਨਾਰਸ) ਦੀ ਸੰਗਤ ਦਾ ਉਲੇਖ ਸਿੱਖ ਇਤਿਹਾਸ ਦੇ ਸਰੋਤਾਂ ਵਿਚ ਸਪੱਸ਼ਟ ਰੂਪ ਵਿਚ ਪ੍ਰਾਪਤ ਹੁੰਦਾ ਹੈ। ਇਸ ਦਾ ਪ੍ਰਮਾਣ ਕਾਸ਼ੀ ਵਿਖੇ ਬੜੀ ਸੰਗਤ ਤੇ ਛੋਟੀ ਸੰਗਤ ਨਾਮ ਉੱਪਰ ਗੁਰਦੁਆਰਾ ਸਾਹਿਬਾਨ ਦਾ ਸਥਾਪਿਤ ਹੋਣਾ ਹੈ। ਕਾਸ਼ੀ ਨੂੰ ਤਿੰਨ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ, ਜਿਨ੍ਹਾਂ ਦੀ ਆਮਦ ਦੀ ਯਾਦ ਵਿਚ ਕਾਸ਼ੀ ਵਿਖੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਬਣੇ ਹੋਏ ਹਨ।

ਸਿੱਖ ਪੰਥ ਨਾਲ ਕਾਸ਼ੀ (ਬਨਾਰਸ) ਦਾ ਸੰਬੰਧ ਪਹਿਲੀ ਵਾਰ ਉਸ ਸਮੇਂ ਬਣਿਆ, ਜਦੋਂ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਉਧਾਰਣ ਹਿੱਤ ਆਪਣੀ ਪਹਿਲੀ ਉਦਾਸੀ ਦੌਰਾਨ ਇੱਥੇ ਚਰਨ ਪਾਏ। ਗੁਰਦੁਆਰਾ ਗੁਰੂ ਕਾ ਬਾਗ ਦੇ ਸਥਾਨ ਉੱਪਰ ਗੁਰੂ ਜੀ ਦਾ ਪੰਡਿਤ ਚਤੁਰਦਾਸ ਨਾਲ ਸੰਵਾਦ ਹੋਇਆ। ਕਾਸ਼ੀ (ਬਨਾਰਸ) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੰਗਾ ਦੇ ਕਿਨਾਰੇ ਤੁਲਸੀ ਮਾਲਾ, ਸਾਲਗਰਾਮ ਤੋਂ ਬਿਨਾਂ ਬੈਠਾਂ ਵੇਖ ਕੇ ਪੰਡਿਤ ਚਤੁਰਦਾਸ ਨੇ ਸ਼ੰਕਾ ਕੀਤਾ ਕਿ ਤੁਸੀਂ ਕਿਸ ਤਰ੍ਹਾਂ ਦੇ ਸਾਧੂ ਹੋ? ਵਾਰਤਾਲਾਪ ਦੌਰਾਨ ਗੁਰੂ ਜੀ ਨੇ ਪੰਡਿਤ ਚਤੁਰਦਾਸ ਨੂੰ ਵਹਿਮਾਂ-ਭਰਮਾਂ ਤੇ ਕਰਮ-ਕਾਂਡਾਂ ਤੋਂ ਮੁਕਤ ਹੋ ਕੇ ਇਕ ਪ੍ਰਭੂ ਨਾਲ ਜੁੜਨ ਅਤੇ ਸੱਚ-ਭਰਪੂਰ ਮਾਨਵੀ ਕਦਰਾਂ-ਕੀਮਤਾਂ ਵਾਲਾ ਜੀਵਨ ਜਿਊਣ ਦਾ ਉਪਦੇਸ਼ ਦੇ ਕੇ ਆਪਣਾ ਸਿੱਖ ਬਣਾਇਆ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਪੂਰਬ ਦੀ ਯਾਤਰਾ ਦੌਰਾਨ ਅਸਾਮ-ਬੰਗਾਲ ਵੱਲ ਜਾਂਦੇ ਹੋਏ ਕਾਸ਼ੀ ਵਿਖੇ ਪਹੁੰਚੇ, ਜਿੱਥੇ ਗੁਰਦੁਆਰਾ ਬੀੜ ਸੰਗਤ ਸੁਸ਼ੋਭਿਤ ਹੈ। ਜਵੇਹਰੀ ਮੱਲ ਮਸੰਦ ਨੇ ਗੁਰੂ ਜੀ ਦਾ ਸਵਾਗਤ ਕੀਤਾ ਅਤੇ ਗੁਰੂ ਜੀ ਨੇ ਭਾਈ ਕਲਿਆਨ ਮੱਲ ਦੇ ਘਰ ਟਿਕਾਣਾ ਕੀਤਾ। ਇੱਥੇ ਗੁਰੂ ਜੀ ਦੇ ਚੋਲੇ ਅਤੇ ਜੋੜੇ ਅੱਜ ਵੀ ਸਾਂਭ ਕੇ ਰੱਖੇ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕੁਝ ਮਹੱਤਵਪੂਰਨ ਬੀੜਾਂ ਤੋਂ ਇਲਾਵਾ ਇੱਥੇ ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਸਮੇਤ ਮਾਤਾ ਸਾਹਿਬ ਦੇਵਾਂ ਜੀ ਵੱਲੋਂ ਇੱਥੋਂ ਦੀ ਸੰਗਤ ਤੇ ਸੇਵਕਾਂ ਨੂੰ ਭੇਜੇ ਗਏ ਇਕ ਦਰਜਨ

**ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸ ਸਟਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ, ਪਟਿਆਲਾ-੧੪੭੦੦੨; ਮੋ. +੯੧੯੪੧੭੯-੩੫੪੭੪, ੮੭੨੭੦-੭੭੭੭੫*

ਤੋਂ ਵਧੇਰੇ ਹੁਕਮਨਾਮੇ ਵੀ ਮੌਜੂਦ ਹਨ। ਇਨ੍ਹਾਂ ਸਥਾਨਾਂ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਯਾਤਰਾ ਦੀ ਵਾਪਸੀ ਦੌਰਾਨ ਗੁਰਦੁਆਰਾ ਛੋਟੀ ਸੰਗਤ, ਗੁਰਦੁਆਰਾ ਸੰਗਤ ਮੀਰਘਾਟ ਦੇ ਸਥਾਨਾਂ ਉੱਪਰ ਚਰਨ ਕੰਵਲ ਪਾਏ। ਇਨ੍ਹਾਂ ਅਸਥਾਨਾਂ ਨੂੰ ਬਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਬਾਰਕ ਚਰਨ-ਕੰਵਲਾਂ ਦੀ ਛੋਹ ਵੀ ਪ੍ਰਾਪਤ ਹੈ।

ਪਾਉਂਟਾ ਸਾਹਿਬ ਵਿਖੇ ਜਦ ਪੰਡਤ ਰਘੂਨਾਥ ਨੇ ਸ਼ੂਦਰ ਸ਼੍ਰੇਣੀ ਨਾਲ ਸੰਬੰਧਿਤ ਕੁਝ ਸਿੱਖ ਵਿਦਿਆਰਥੀਆਂ ਨੂੰ 'ਦੇਵ-ਭਾਸ਼ਾ' ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੱਖ-ਵੱਖ ਜਾਤਾਂ ਨਾਲ ਸੰਬੰਧਿਤ ਪੰਜ ਸਿੰਘਾਂ ਨੂੰ ਸੰਸਕ੍ਰਿਤ ਭਾਸ਼ਾ ਸਿੱਖਣ ਦੇ ਉਦੇਸ਼ ਨਾਲ ੧੬੮੬ ਈਸਵੀ ਵਿਚ ਕਾਸ਼ੀ ਭੇਜਿਆ, ਜਿਨ੍ਹਾਂ ਨੂੰ ਸਿੱਖ ਪੰਥ ਵਿਚ ਨਿਰਮਲੇ ਸਿੱਖ ਕਿਹਾ ਜਾਂਦਾ ਹੈ। ਇਨ੍ਹਾਂ ਪੰਜ ਸਿੱਖਾਂ ਦੇ ਨਾਮ ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਭਾਈ ਵੀਰ ਸਿੰਘ ਅਤੇ ਭਾਈ ਸੈਨਾ ਸਿੰਘ ਸਨ। ਇਨ੍ਹਾਂ ਨੇ ਵਿੱਦਿਆ ਪ੍ਰਾਪਤੀ ਲਈ ਕਾਸ਼ੀ ਵਿਚ ਜਿਸ ਸਥਾਨ 'ਤੇ ਟਿਕਾਣਾ ਕੀਤਾ, ਉੱਥੇ ਅੱਜਕਲ੍ਹ ਗੁਦੁਆਰਾ ਸ੍ਰੀ ਚੇਤਨ ਮੱਠ ਬਣਿਆ ਹੋਇਆ ਹੈ। ਇਸੇ ਸਥਾਨ ਉੱਪਰ ਹੀ ਭਾਈ ਗੁਰਦਾਸ ਜੀ ਲੰਮਾ ਸਮਾਂ ਰਹਿ ਕੇ ਗੁਰਬਾਣੀ ਦੀ ਅਰਥ ਵਿਆਖਿਆ ਕਰਦੇ ਅਤੇ ਕਾਸ਼ੀ ਦੇ ਪੰਡਿਤਾਂ ਨਾਲ ਸੰਵਾਦ ਰਚਾਉਂਦੇ ਰਹੇ। ■

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੨੦ ਸਤੰਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੧੦੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਗੁਜਰਾਤ ਦੀ ਲੜਾਈ (੨੧ ਫਰਵਰੀ, ੧੮੪੯)

*-ਸ. ਹਰਭਜਨ ਸਿੰਘ**

ਯੁੱਧ ਕਲਾ ਦੇ ਹਿਸਾਬ ਨਾਲ ਫ਼ੀਰੋਜ਼ਸ਼ਾਹ ਤੋਂ ਬਾਅਦ ਇਹ ਦੂਸਰੀ ਉਕਾਈ ਸੀ ਜਦ ਚੇਲਿਆਂਵਾਲਾ ਦੀ ਲੜਾਈ ਤੋਂ ਬਾਅਦ ਉਨ੍ਹਾਂ ਵੱਲੋਂ ਉਸੇ ਰਾਤ ਜਾਂ ਅਗਲੀ ਸਵੇਰ ਅੰਗਰੇਜ਼ਾਂ ਉੱਪਰ ਹਮਲਾ ਨਾ ਕੀਤਾ ਗਿਆ ਅਤੇ ਹਾਰ ਮੰਨ ਚੁੱਕੀ ਅੰਗਰੇਜ਼ ਫ਼ੌਜ ਨੂੰ ਹਥਿਆਰ ਸੁੱਟਣ ਲਈ ਲਲਕਾਰਿਆ ਨਾ ਗਿਆ। ਤਿੰਨ ਦਿਨ ਆਪਣੇ ਮੁਰਦਿਆਂ ਅਤੇ ਜ਼ਖ਼ਮੀਆਂ ਨੂੰ ਸੰਭਾਲਣ ਤੋਂ ਬਾਅਦ ਅੰਗਰੇਜ਼ ਵਾਪਸ ਆਪਣੇ ਕੈਂਪ ਹੇਅਲ੍ਹਾ ਆ ਗਏ। ਇੱਥੇ ਹੀ ਉਨ੍ਹਾਂ ਨੂੰ ਸਿੱਖਾਂ ਦੀਆਂ ਤੋਪਾਂ ਸਲਾਮੀ ਵਿਚ ਚੱਲਣ ਤੋਂ ਚਤਰ ਸਿੰਘ ਅਟਾਰੀਵਾਲਾ ਦੇ ਸਿੱਖ ਕੈਂਪ ਵਿਚ ਸ਼ਾਮਲ ਹੋਣ ਬਾਰੇ ਪਤਾ ਲੱਗਾ। ਸਿੱਖ ਚੇਲਿਆਂਵਾਲੀ ਦੇ ਮੋਰਚੇ ਖ਼ਾਲੀ ਕਰ ਕੇ ਆਪਣੇ ਸੁਰੱਖਿਅਤ ਰਸੂਲ ਵਾਲੇ ਪੱਕੇ ਮੋਰਚਿਆਂ ਵਿਚ ਚਲੇ ਗਏ। ਸਿੱਖ ਫ਼ੌਜਾਂ ੧੪ ਫ਼ਰਵਰੀ, ੧੮੪੯ ਈ. ਤਕ ਇੱਥੇ ਹੀ ਟਿਕੀਆਂ ਰਹੀਆਂ, ਪਰ ਰਾਸ਼ਨ ਪਾਣੀ ਦੀ ਘਾਟ ਕਾਰਨ ਸਿੱਖ ਸਰਦਾਰਾਂ ਅਤੇ ਸਿੱਖ ਫ਼ੌਜ ਨੇ ਸ਼ੇਰ ਸਿੰਘ ਉੱਪਰ ਇੱਥੋਂ ਬਾਹਰ ਨਿਕਲਣ ਅਤੇ ਅੰਗਰੇਜ਼ਾਂ ਨਾਲ ਲੜਾਈ ਲੈਣ ਲਈ ਜ਼ੋਰ ਪਾਇਆ, ਪਰ ਸ਼ੇਰ ਸਿੰਘ ਰਸੂਲ ਛੱਡਣ ਦੇ ਹੱਕ ਵਿਚ ਨਹੀਂ ਸੀ। ਉਧਰ ਅੰਗਰੇਜ਼ ਬੇਸਬਰੀ ਨਾਲ ਮੁਲਤਾਨ ਦੀ ਮੁਹਿੰਮ ਦੇ ਖ਼ਤਮ ਹੋਣ ਦੇ ਇੰਤਜ਼ਾਰ ਵਿਚ ਸਨ, ਜਿੱਥੋਂ ਉਨ੍ਹਾਂ ਨੂੰ ਭਾਰੀ ਫ਼ੌਜੀ ਮਦਦ ਮਿਲਣ ਦੀ ਆਸ ਸੀ। ਪਰ ਆਖ਼ਰਕਾਰ ਸਿੱਖ ਆਪਣੇ ਮੋਰਚਿਆਂ ਨੂੰ ਖ਼ਾਲੀ ਕਰ ਗਏ ਅਤੇ ਰਸੂਲ ਨੂੰ ਅਲਵਿਦਾ ਕਹਿ ਗਏ। ਅੰਗਰੇਜ਼ ਇਤਿਹਾਸਕਾਰ ਅਤੇ ਯੁੱਧ ਕਲਾ ਦੇ ਮਾਹਿਰ ਇਹ ਮੰਨਦੇ ਹਨ ਕਿ ਜੇਕਰ ਸਿੱਖ ਫ਼ੌਜ ਗੁਜਰਾਤ ਦੀ ਥਾਂ ਰਸੂਲ ਤੋਂ ਹੀ ਆਪਣੇ ਮੋਰਚਿਆਂ ਵਿੱਚੋਂ ਦੁਬਾਰਾ ਅੰਗਰੇਜ਼ਾਂ ਦਾ ਮੁਕਾਬਲਾ ਕਰਦੀ ਤਾਂ ਸ਼ਾਇਦ ਜਿੱਤ ਸਿੱਖਾਂ ਦੀ ਹੁੰਦੀ। ਰਸੂਲ ਵਿਖੇ ਸਿੱਖਾਂ ਦੇ ਮੋਰਚਿਆਂ ਦੇ ਪਿੱਛੇ ਦਰਿਆ ਜਿਹਲਮ ਸੀ ਅਤੇ ਦਰਿਆ ਦੇ ਪਿੱਛੇ ਪਹਾੜ ਸਨ। ਇੱਥੇ ਅੰਗਰੇਜ਼ਾਂ ਨੂੰ ਖੁੱਲ੍ਹ ਕੇ ਅੱਗੇ ਵਧ ਕੇ ਹਮਲਾ ਕਰਨ ਦਾ ਮੌਕਾ ਨਹੀਂ ਸੀ ਮਿਲਣਾ ਅਤੇ ਸਿੱਖਾਂ ਦੀਆਂ ਵੱਡੀਆਂ ਤੋਪਾਂ ਅਤੇ ਤੋਪਖ਼ਾਨੇ ਦੀਆਂ ਬੈਟਰੀਆਂ ਵੀ ਪਹਾੜੀਆਂ ਦੀ ਓਟ ਵਿਚ ਸਨ ਜਿੱਥੇ ਉਹ ਅੰਗਰੇਜ਼ਾਂ ਦੀਆਂ ਤੋਪਾਂ ਦੀ ਜਵਾਬੀ ਮਾਰ ਤੋਂ ਸੁਰੱਖਿਅਤ ਸਨ।

ਇਹੋ ਪ੍ਰਗਟਾਵਾ ਸਿੱਖਾਂ ਦੇ ਤੋਪਖ਼ਾਨੇ ਦੇ ਜਨਰੈਲ ਇਲਾਹੀ ਬਖ਼ਸ਼ ਨੇ ਜਨਰਲ ਗਫ਼ ਸਾਹਮਣੇ ਕੀਤਾ ਸੀ ਕਿ ਸਿੱਖਾਂ ਨੂੰ ਰਸੂਲ ਵਿਚਲੇ ਮੋਰਚਿਆਂ ਵਿਚ ਹਰਾਉਣਾ ਨਾਮੁਮਕਿਨ ਹੈ, ਜਦ ਉਹ ਚੇਲਿਆਂਵਾਲਾ ਦੀ ਲੜਾਈ ਤੋਂ ਤਿੰਨ ਦਿਨ ਬਾਅਦ ਸਿੱਖਾਂ ਨਾਲ ਗ਼ੱਦਾਰੀ ਕਰ ਕੇ ਅੰਗਰੇਜ਼ਾਂ ਨਾਲ ਰਲ ਗਿਆ ਸੀ। ਰਸੂਲ ਦੇ ਸੁਰੱਖਿਅਤ ਮੋਰਚਿਆਂ ਦੀ ਮਹੱਤਤਾ

**ਜੀ-੪੩੦, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ-੧੪੧੦੧੨। ਮੋ: ੯੮੭੨੮-੧੦੮੨੦*

ਨੂੰ ਰਾਜਾ ਸ਼ੇਰ ਸਿੰਘ ਵੀ ਸਮਝਦਾ ਸੀ ਅਤੇ ਉਸ ਨੇ ਅੰਗਰੇਜ਼ਾਂ ਨੂੰ ਕਈ ਵਾਰ ਲੜਾਈ ਲਈ ਉਕਸਾਇਆ ਵੀ ਪਰ ਅੰਗਰੇਜ਼ ਜੋਸ਼ ਵਿਚ ਨਾ ਆਏ ਅਤੇ ਸੰਜਮ ਵਿਚ ਰਹਿ ਕੇ ਮੁਲਤਾਨ ਤੋਂ ਫ਼ੌਜ ਦੀ ਉਡੀਕ ਵਿਚ ਲੱਗ ਗਏ ਤਾਂ ਕਿ ਭਾਰੀ ਫ਼ੌਜੀ ਤਾਕਤ ਨਾਲ ਰਸੂਲ ਦੇ ਮੋਰਚਿਆਂ 'ਤੇ ਹੱਲਾ ਬੋਲਿਆ ਜਾਵੇ। ਪਰ ਜਾਪਦਾ ਹੈ ਕਿ ਸਰਦਾਰ ਚਤਰ ਸਿੰਘ ਦੀ ਸਿੱਖ ਫ਼ੌਜ ਅਤੇ ਦੋਸਤ ਮੁਹੰਮਦ ਖ਼ਾਨ ਦੇ ਲੜਕੇ ਅਕਰਮ ਖ਼ਾਨ ਦੀ ਕਮਾਂਡ ਹੇਠ ਪਠਾਨਾਂ ਦੀ ਫ਼ੌਜ ਦੇ ਆ ਰਲਣ ਨਾਲ ਰਾਜਾ ਸ਼ੇਰ ਸਿੰਘ ਦੀਆਂ ਫ਼ੌਜਾਂ ਦੀ ਗਿਣਤੀ ਹੋਰ ਵਧ ਗਈ ਸੀ ਜਿਸ ਕਾਰਨ ਉਸ ਨੇ ਰਸੂਲ ਵਾਲੇ ਆਪਣੇ ਸੁਰੱਖਿਅਤ ਮੋਰਚਿਆਂ ਦੀ ਜਗ੍ਹਾ ਪਹਾੜੀ ਅਤੇ ਜੰਗਲੀ ਇਲਾਕੇ ਵਿੱਚੋਂ ਬਾਹਰ ਨਿਕਲ ਕੇ ਗੁਜਰਾਤ ਦੇ ਖੁੱਲ੍ਹੇ ਇਲਾਕੇ ਵਿਚ ਟੱਕਰ ਦੇਣ ਦਾ ਫ਼ੈਸਲਾ ਕਰ ਲਿਆ ਤਾਂ ਕਿ ਉਹ ਜਿੱਤਦਾ ਹੋਇਆ ਲਾਹੌਰ ਪਹੁੰਚ ਸਕੇ। ਇਸ ਤਰ੍ਹਾਂ ੨੦ ਫ਼ਰਵਰੀ ਨੂੰ ਦੋਵੇਂ ਵਿਰੋਧੀ ਧਿਰਾਂ ਗੁਜਰਾਤ ਵਿਖੇ ਇਕ-ਦੂਜੇ ਦੇ ਸਾਹਮਣੇ ਆ ਡੱਟੀਆਂ, ਸਿੱਖ ਗੁਜਰਾਤ ਸ਼ਹਿਰ ਪਾਸ ਅਤੇ ਅੰਗਰੇਜ਼ ਉਨ੍ਹਾਂ ਤੋਂ ਤਿੰਨ ਮੀਲ ਦੂਰ ਉੱਤਰ ਵੱਲ। ਇਹ ਸਾਰਾ ਇਲਾਕਾ ਪੱਧਰਾ ਅਤੇ ਖੇਤੀ ਅਧੀਨ ਸੀ, ਜਿੱਥੇ ਪਿੰਡ ਕੂੰਜਾ, ਅਲ੍ਹਾਵਾਲਾ, ਕਾਲਰਾ ਤੇ ਕਾਲਰਾ ਕਲਾਂ ਦੇ ਕਣਕਾਂ ਤੇ ਜਵਾਂ ਦੇ ਲਹਿਲਹਾਉਂਦੇ ਖੇਤਾਂ ਦੇ ਪੱਧਰੇ ਮੈਦਾਨ ਸਨ ਅਤੇ ਪਿੱਛੇ ਦਰਿਆ ਚਨਾਬ ਸੀ। ਨਿਸ਼ਚਿਤ ਹੀ ਅਗਲਾ ੨੧ ਫ਼ਰਵਰੀ, ੧੮੪੯ ਈ. ਦਾ ਦਿਨ, ਲੜਾਈ ਦਾ ਦਿਨ ਸੀ ਜਿਸ ਦਿਨ ਸ਼ੇਰ ਸਿੰਘ ਦੀ ਜਿੱਤ ਨਾਲ ਪੰਜਾਬ ਦੀ ਵੀ ਕਿਸਮਤ ਦਾ ਫ਼ੈਸਲਾ ਹੋਣਾ ਸੀ। ਪਰ ਇਹ ਉਸ ਲਈ ਨਹੀਂ ਬਲਕਿ ਸਮੂਹ ਪੰਜਾਬੀਆਂ ਲਈ ਖ਼ਤਰਨਾਕ ਸਾਬਿਤ ਹੋਇਆ ਅਤੇ ਉਨ੍ਹਾਂ ਦੇ ਆਪਣੇ ਖ਼ੁਦਮੁਖ਼ਤਿਆਰ ਰਾਜ ਦਾ ਸਦਾ ਲਈ ਅੰਤ ਹੋ ਗਿਆ। ਇਕ ਹੋਰ ਯੁੱਧ ਕਲਾ ਪੱਖੋਂ ਭਾਰੀ ਗ਼ਲਤੀ, ਜੋ ਸਿੱਖਾਂ ਨੇ ਗੁਜਰਾਤ ਦੀ ਲੜਾਈ ਸਮੇਂ ਕੀਤੀ, ਉਹ ਸੀ ਤੋਪਖ਼ਾਨੇ ਦੀ ਮਹੱਤਤਾ ਨੂੰ ਨਜ਼ਰ ਅੰਦਾਜ਼ ਕਰਨਾ। ਰਾਮ ਨਗਰ, ਸਦੁਲਾਪੁਰ ਅਤੇ ਚੇਲਿਆਂਵਾਲਾ ਦੀਆਂ ਲੜਾਈਆਂ ਸਮੇਂ ਸਿੱਖਾਂ ਦਾ ਤੋਪਖ਼ਾਨਾ ਗਿਣਤੀ ਵਿਚ ਬਰਾਬਰ ਜਾਂ ਵੱਧ ਤੋਪਾਂ ਹੋਣ ਕਰਕੇ ਅੰਗਰੇਜ਼ਾਂ ਉੱਤੇ ਭਾਰੂ ਰਿਹਾ ਸੀ ਜੋ ਅੰਗਰੇਜ਼ ਵੀ ਮੰਨਦੇ ਸਨ। ਇਸ ਲਈ ਅੰਗਰੇਜ਼ਾਂ ਨੇ ਗੁਜਰਾਤ ਦੀ ਲੜਾਈ ਸਮੇਂ ਆਪਣੇ ਤੋਪਖ਼ਾਨੇ ਦੀਆਂ ਤੋਪਾਂ ਦੀ ਗਿਣਤੀ ਵਿਚ ਭਾਰੀ ਵਾਧਾ ਕਰ ਲਿਆ ਜਦ ਕਿ ਸਿੱਖਾਂ ਉਲਟਾ ਘੱਟ ਤੋਪਾਂ ਇਸ ਲੜਾਈ ਸਮੇਂ ਲਿਆਂਦੀਆਂ। ਅੰਗਰੇਜ਼ਾਂ ਦੀਆਂ ਕੁੱਲ ੯੨ ਤੋਪਾਂ ਦੇ ਮੁਕਾਬਲੇ ਸਿੱਖਾਂ ਦੀਆਂ ੬੦ ਤੋਪਾਂ ਹੀ ਸਨ। ਇਤਿਹਾਸਕਾਰ ਜਾਰਜ ਬਰੂਸ ਇਸ ਲੜਾਈ ਵਿਚ ਅੰਗਰੇਜ਼ਾਂ ਦੀਆਂ ਤੋਪਾਂ ਦੀ ਗਿਣਤੀ ੧੦੬ ਅਤੇ ਸਿੱਖਾਂ ਦੀਆਂ ਤੋਪਾਂ ਦੀ ਗਿਣਤੀ ਸਿਰਫ਼ ੫੯ ਹੀ ਦੱਸਦਾ ਹੈ। ਉਹ ਇਹ ਵੀ ਲਿਖਦਾ ਹੈ ਕਿ ਅਫ਼ਗਾਨਿਸਤਾਨ ਦਾ ਹਾਕਮ ਦੋਸਤ ਮੁਹੰਮਦ ਖ਼ਾਂ, ਜਿਸਨੇ ਆਪਣੀ ੧੦,੦੦੦ ਫ਼ੌਜ ਨਾਲ ਸਿੱਖਾਂ ਦੀ ਮਦਦ ਲਈ ਪਹੁੰਚਣਾ ਸੀ, ਵੀ ਧੋਖਾ ਦੇ ਗਿਆ। ਉਸ ਦਾ ਪੁੱਤਰ ਅਕਰਮ ਖ਼ਾਂ ਸਿਰਫ਼ ੧,੫੦੦ ਘੋੜ ਸਵਾਰਾਂ ਨਾਲ ਵਿਖਾਵੇ ਖ਼ਾਤਰ ਹੀ ਆਇਆ ਸੀ ਅਤੇ ਲੜਾਈ ਦੌਰਾਨ ਭੱਜ ਗਿਆ। (ਹਵਾਲਾ ਪੁਸਤਕ : *ਸਿਕਸ ਬੈਟਲਸ ਫ਼ਾਰ ਇੰਡੀਆ*, ਦੀ ਐਂਗਲੋ ਸਿੱਖ ਵਾਰਜ਼', ਸਫਾ ੩੦੬)

ਜਨਰਲ ਵਿਸ਼ ਅਤੇ ਬੰਬਈ ਦੀ ਫ਼ੌਜ ਪੂਰੇ ਤਿੰਨ ਬ੍ਰਿਗੇਡਾਂ ਸਮੇਤ ਮੁਲਤਾਨ ਦੀ

ਮੁਹਿੰਮ ਤੋਂ ਬਾਅਦ ਆਪਣੀਆਂ ਭਾਰੀਆਂ ਤੋਪਾਂ ਸਮੇਤ ਗੁਜਰਾਤ ਦੀ ਲੜਾਈ ਸਮੇਂ ਹਾਜ਼ਰ ਸੀ। ਅੰਗਰੇਜ਼ਾਂ ਨੇ ਚਾਰ ਡਵੀਜ਼ਨਾਂ, ਜਿਨ੍ਹਾਂ ਵਿਚ ਤਿੰਨ ਪੈਦਲ, ਇਕ ਘੋੜ ਸਵਾਰ ਡਿਵੀਜ਼ਨ ਅਤੇ ਤੋਪਖ਼ਾਨਾ ਬ੍ਰਿਗੇਡ ਸਮੇਤ ਕੋਈ ਤੀਹ ਹਜ਼ਾਰ ਤੋਂ ਕਿਤੇ ਵੱਧ ਸੈਨਿਕ, ਇਸ ਤਰ੍ਹਾਂ ਆਪਣੀ ਪੂਰੀ ਸੈਨਿਕ ਤਾਕਤ ਨਾਲ ਗੁਜਰਾਤ ਦੀ ਲੜਾਈ ਵਿਚ ਝੋਂਕ ਦਿੱਤੇ ਸਨ। ਅੰਗਰੇਜ਼ਾਂ ਦੀ ਮੋਰਚਾਬੰਦੀ ਦੇ ਖੱਬੇ ਹੱਥ ਬੰਬਈ ਡਵੀਜ਼ਨ ਮੇਜਰ ਜਨਰਲ ਦੰਦਾਸ ਦੀ ਕਮਾਂਡ ਹੇਠ, ਜਿਸ ਦੀ ਮਦਦ ਲਈ ਲੈਫ਼ਟੀਨੈਂਟ ਜਨਰਲ ਜੋਜਫ ਥੈਕਵੈਲ ਆਪਣੀ ਘੋੜਸਵਾਰ ਡਵੀਜ਼ਨ ਸਮੇਤ ਹਾਜ਼ਰ ਸੀ। ਬੰਬੇ ਡਵੀਜਨ ਦੇ ਨਾਲ ਸੱਜੇ ਹੱਥ ਮੇਜਰ ਜਨਰਲ ਕੈਂਬਲ ਦਾ ਡਵੀਜ਼ਨ ਤੇ ਤੋਪਖ਼ਾਨਾ ਸੀ। ਉਸ ਤੋਂ ਅੱਗੇ ਸਿੱਖਾਂ ਦੇ ਮੋਰਚਿਆਂ ਦੇ ਖੱਬੇ ਮੇਜਰ ਜਨਰਲ ਗਿਲਬਰਟ ਦਾ ਡਵੀਜ਼ਨ ਸੀ ਜਿਸ ਹੇਠ ਭਾਰੀਆਂ ਤੋਪਾਂ ਫਿੱਟ ਸਨ। ਸਭ ਤੋਂ ਬਾਹਰ ਸੱਜੇ ਵੱਲ ਜੋ ਸਿੱਖਾਂ ਦੇ ਮੋਰਚਿਆਂ ਦੇ ਖੱਬੇ ਹੱਥ ਮੇਜਰ ਜਨਰਲ ਵਿਸ਼ ਦਾ ਡਵੀਜ਼ਨ ਸੀ ਜਿਸ ਦੀ ਮਦਦ ਤੇ ਘੋੜਸਵਾਰ ਬ੍ਰਿਗੇਡ ਤੇ ਲਾਈਟ ਫੀਲਡ ਬੈਟਰੀਆਂ ਸਨ। ਕੈਪਟਨ ਆਰਚਰਡ ਆਪਣੀ ਕਿਤਾਬ ਵਿਚ ਲਿਖਦਾ ਹੈ ਕਿ ਅੰਗਰੇਜ਼ਾਂ ਦੇ ਰਿਕਾਰਡ ਮੁਤਾਬਿਕ ਉਨ੍ਹਾਂ ਦੀ ਫ਼ੌਜ ਦੀ ਇਸ ਲੜਾਈ ਸਮੇਂ ਗਿਣਤੀ ੩੧੪੩੧ ਸੀ, ਪਰ ਲਾਹੌਰ ਦੀਆਂ ਵਫ਼ਾਦਾਰ ਫ਼ੌਜਾਂ ਦੀ ਗਿਣਤੀ ਜਿਨ੍ਹਾਂ ਨੇ ਇਸ ਜੰਗ ਵਿਚ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ, ਇਸ ਤੋਂ ਅਲੱਗ ਸੀ। (Commentaries on The Punjab Campaign 1848-49, p. 136-37) ਸਿੱਖਾਂ ਦੀ ਪੈਦਲ ਫ਼ੌਜ, ਜੋ ਅੰਗਰੇਜ਼ਾਂ ਦੇ ਮੁਕਾਬਲੇ ਗੁਜਰਾਤ ਦੀ ਲੜਾਈ ਸਮੇਂ ਘੱਟ ਸੀ, ਵੀ ਹਾਰ ਦਾ ਕਾਰਨ ਬਣੀ। ਸਿੱਖਾਂ ਦੇ ਮੱਧ ਦੇ ਮੋਰਚਿਆਂ ਦੀ ਕਮਾਂਡ ਰਾਜਾ ਸ਼ੇਰ ਸਿੰਘ ਤੇ ਰਾਮ ਸਿੰਘ ਛਾਪਾ ਪਾਸ ਸੀ। ਰਾਜਾ ਸ਼ੇਰ ਸਿੰਘ ਸੱਜੇ ਤੇ ਰਾਮ ਸਿੰਘ ਖੱਬੇ ਹੱਥ ਸਨ। ਉਨ੍ਹਾਂ ਦੇ ਨਾਲ ਹੀ ਮੱਧ ਦੇ ਮੋਰਚਿਆਂ ਵਿਚ ਪਠਾਨ ਵੀ ਤਾਇਨਾਤ ਸਨ। ਮੱਧ ਦੇ ਮੋਰਚਿਆਂ ਦੇ ਦੋਹੀਂ ਪਾਸੀਂ ਸੂਰਤ ਸਿੰਘ ਮਜੀਠੀਆ ਤੇ ਅਤਰ ਸਿੰਘ ਦੇ ਮੋਰਚੇ ਸਨ, ਜਦ ਕਿ ਸਭ ਤੋਂ ਬਾਹਰਵਾਰ ਸੱਜੇ ਖੱਬੇ ਪਾਸੇ ਸ਼ੇਰ ਸਿੰਘ ਹਸਨਵਾਲੀਆ ਤੇ ਜਵਾਹਰ ਸਿੰਘ ਮੋਰਚੇ ਸੰਭਾਲੀ ਬੈਠੇ ਸਨ। ਸਿੱਖਾਂ ਦੀ ਪੈਦਲ ਫ਼ੌਜ ਦੀਆਂ ੨੨ ਪੁਰਾਣੀਆਂ ਤੇ ੪ ਨਵੀਆਂ ਪਤਲਾਂ ਤਾਇਨਾਤ ਸਨ।

ਸਵੇਰ ਦੇ ਸਾਡੇ ਸੱਤ ਵਜੇ ਜਦ ਦੋਵੇਂ ਵਿਰੋਧੀ ਫ਼ੌਜਾਂ ਦੀ ਆਪਸ ਵਿਚ ਦੂਰੀ ੨੦੦੦ ਗਜ ਰਹਿ ਗਈ ਤਾਂ ਸਿੱਖਾਂ ਨੇ ਆਪਣੀ ਮੋਰਚਾਬੰਦੀ ਦੇ ਖੱਬੇ ਪਾਸੇ ਕਾਲੜਾ ਪਿੰਡ ਤੋਂ ਅੰਗਰੇਜ਼ਾਂ ਉੱਪਰ ਆਪਣੀਆਂ ਤੋਪਾਂ ਨਾਲ ਗੋਲਾਬਾਰੀ ਸ਼ੁਰੂ ਕਰ ਦਿੱਤੀ, ਪਰ ਦੂਰੀ ਕਾਰਨ ਉਹ ਅੰਗਰੇਜ਼ਾਂ ਨੂੰ ਅੱਗੇ ਵੱਧਣ ਤੋਂ ਰੋਕ ਨਾ ਸਕੇ। ਅੰਗਰੇਜ਼ਾਂ ਨੇ ਅੱਗੇ ਵਧਦੇ ਹੋਏ ਆਪਣੀਆਂ ਭਾਰੀਆਂ ਤੋਪਾਂ ਰਾਹੀਂ ਕਾਲੜਾ ਪਿੰਡ ਨੂੰ ਨਿਸ਼ਾਨਾ ਬਣਾਉਣਾ ਸ਼ੁਰੂ ਕਰ ਦਿੱਤਾ, ਇਸ ਦੇ ਨਾਲ ਹੀ ਅੰਗਰੇਜ਼ ਆਪਣੀਆਂ ਹਲਕੀਆਂ ਘੋੜਿਆਂ ਨਾਲ ਖਿੱਚਣ ਵਾਲੀਆਂ ਤੋਪਾਂ ਹੋਰ ਅੱਗੇ ਲੈ ਆਏ। ਅੰਗਰੇਜ਼ਾਂ ਦੀਆਂ ਤੋਪਾਂ ਦੀ ਭਿਆਨਕ ਮਾਰ ਨਾਲ ਕਾਲੜਾ ਪਿੰਡ ਦੇ ਅਗਲੇ ਮੋਰਚਿਆਂ ਤੋਂ ਸਿੱਖਾਂ ਦੀ ਪੈਦਲ ਫ਼ੌਜ ਪਿੱਛੇ ਹਟਦੀ ਗਈ, ਪਰ ਉਨ੍ਹਾਂ ਨੇ ਪੂਰੀ ਤਰ੍ਹਾਂ ਕਾਲੜਾ ਪਿੰਡ ਖਾਲੀ ਨਹੀਂ ਸੀ ਕੀਤਾ। ਇਸ

ਸਮੇਂ ਜਨਰਲ ਗਫ਼ ਨੇ ਗਿਲਬਰਟ ਤੇ ਵਿਸ਼ ਨੂੰ ਅੱਗੇ ਵੱਧਣ ਅਤੇ ਕਾਲੜਾ ਪਿੰਡ ਉੱਪਰ ਹਮਲਾ ਕਰਨ ਲਈ ਕਿਹਾ, ਪਰ ਸਿੱਖ ਪੈਦਲ ਫ਼ੌਜ ਦੀ ਭਿਆਨਕ ਬੰਦੂਕਾਂ ਦੀ ਮਾਰ ਕਾਰਨ ਉਹ ਅੱਗੇ ਵੱਧਣ ਵਿਚ ਸਫਲ ਨਹੀਂ ਸੀ ਹੋ ਰਹੇ, ਅੰਤ ਹੱਥੋ-ਹੱਥ ਲੜਾਈ ਵਿਚ ਗਿਲਬਰਟ ਤੇ ਵਿਸ਼ ਦੀਆਂ ਡਵੀਜ਼ਨਾਂ ਨੂੰ ਪਿੱਛੇ ਹਟਣਾ ਪਿਆ। ਅੰਗਰੇਜ਼ਾਂ ਨੇ ਫਿਰ ਦੂਸਰੀ ਵਾਰ ਜ਼ੋਰਦਾਰ ਹਮਲਾ ਬੋਲਿਆ ਤੇ ਉਹ ਸਿੱਖਾਂ ਦੇ ਖੱਬੇ ਪਾਸੇ ਦੇ ਪਹਿਲੀ ਲਾਈਨ ਦੇ ਮੋਰਚੇ ਤੋੜਨ ਵਿਚ ਕਾਮਯਾਬ ਹੋ ਗਏ। ਦੂਸਰੇ ਪਾਸੇ ਉਸੀ ਸਮੇਂ ਜਨਰਲ ਕੈਂਬਲ ਤੇ ਜਨਰਲ ਦੰਦਾਸ ਦੀਆਂ ਡਵੀਜਨਾਂ ਵੱਲੋਂ ਸਿੱਖਾਂ ਉੱਪਰ ਬੜੇ ਜ਼ੋਰ ਨਾਲ ਹਮਲੇ ਹੋ ਰਹੇ ਸਨ, ਜਿੱਥੇ ਸਿੱਖਾਂ ਦੀ ਮੋਰਚਾਬੰਦੀ ਖੁੱਲ੍ਹੇ ਵਿਚ ਸੀ। ਜੇਕਰ ਇਸ ਪਾਸੇ ਵੀ ਸਿੱਖਾਂ ਨੇ ਕਾਲੜਾ ਪਿੰਡ ਵਾਂਗ ਇੱਧਰ ਪੈਂਦੇ ਲੂਣਪੁਰ ਤੇ ਜਮਨਾ ਪਿੰਡਾਂ ਵਿਚ ਮੋਰਚਾਬੰਦੀ ਕੀਤੀ ਹੁੰਦੀ ਤਾਂ ਉਹ ਇਸ ਪਾਸੇ ਦਾ ਹਮਲਾ ਵੀ ਕਾਲੜਾ ਦੇ ਮੋਰਚੇ ਵਾਂਗ ਕੁਝ ਸਮੇਂ ਲਈ ਰੋਕ ਸਕਦੇ ਸਨ। ਇੱਧਰ ਅੰਗਰੇਜ਼ ਆਪਣੀਆਂ ਤੋਪਾਂ ੧੦੦੦ ਗਜ ਪਹਿਲੇ ਹਮਲੇ ਵਿਚ ਹੀ ਹੋਰ ਅੱਗੇ ਲਿਆਉਣ ਵਿਚ ਸਫਲ ਹੋ ਗਏ ਸਨ, ਜਿਸ ਤੇ ਉਨ੍ਹਾਂ ੮੦੦ ਗਜ ਦੀ ਦੂਰੀ ਤੋਂ ਸਿੱਖਾਂ ਦੀਆਂ ਤੋਪਾਂ ਤੇ ਪੈਦਲ ਫ਼ੌਜ ਉੱਪਰ ਭਿਆਨਕ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਹੌਲੀ-ਹੌਲੀ ਅੰਗਰੇਜ਼ ਅੱਗੇ ਵੱਧਦੇ ਗਏ ਅਤੇ ਸਿੱਖਾਂ ਦੀਆਂ ਤੋਪਾਂ ਉੱਪਰ ਕਾਬਜ ਹੋ ਗਏ। ਇਸ ਤਰ੍ਹਾਂ ਅੰਗਰੇਜ਼ਾਂ ਦਾ ਸਿੱਖਾਂ ਦੇ ਪਹਿਲੀ ਕਤਾਰ ਦੇ ਮੋਰਚਿਆਂ ਉੱਪਰ ਪੂਰੇ ਲੜਾਈ ਦੇ ਫ੍ਰੰਟ 'ਤੇ ਕਬਜ਼ਾ ਹੋ ਚੁੱਕਾ ਸੀ। ਪਰ ਜਦ ਜਨਰਲ ਗਫ਼ ਆਪਣੀ ਇਸ ਕਾਮਯਾਬੀ ਉੱਪਰ ਖੁਸ਼ ਹੋ ਰਿਹਾ ਸੀ ਕਿ ਬੁਰਾ ਸਮਾਂ ਬੀਤ ਚੁੱਕਾ ਹੈ, ਸਿੱਖ ਪੈਦਲ ਫ਼ੌਜਾਂ ਨੇ ਆਪਣੇ ਪਹਿਲੇ ਮੋਰਚਿਆਂ ਉੱਪਰ ਫਿਰ ਕਾਬਜ ਹੋਣ ਲਈ ਮੋੜਵਾਂ ਹਮਲਾ ਸ਼ੁਰੂ ਕਰ ਦਿੱਤਾ। ਇਸੀ ਸਮੇਂ ਜਦ ਇੱਧਰ ਤਾਇਨਾਤ ਦੰਦਾਸ ਤੇ ਕੈਂਬਲ ਡਵੀਜਨ ਦੀ ਕੁਝ ਫ਼ੌਜ ਇੱਧਰੋਂ ਹਟਦੀ ਹੋਈ ਆਪਣੀ ਸੱਜੀ ਕਾਲੜਾ ਪਿੰਡ ਵਾਲੀ ਬਾਹੀ ਦੀ ਫ਼ੌਜ ਦੀ ਮੱਦਦ ਵਾਸਤੇ ਵਲ਼ ਮਾਰਦੀ ਹੋਈ ਨਿਕਲੀ ਤਾਂ ਸਿੱਖਾਂ ਨੇ ਹਮਲਾ ਕਰ ਦਿੱਤਾ। ਅੱਗੇ ਇਨ੍ਹਾਂ ਨੂੰ ਰੋਕਣ ਲਈ ਅੰਗਰੇਜ਼ਾਂ ਦੀਆਂ ਘੋੜਚੜੀਆਂ ਤੋਪਾਂ ਦਾ ਗੋਲਾ ਬਾਰੂਦ ਖਤਮ ਹੋ ਚੁੱਕਾ ਸੀ। ਠੀਕ ਉਸੀ ਸਮੇਂ ਕੈਂਬਲ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ, ਤਾਂ ਉਸ ਨੇ ਪਿੱਛੇ ਫਿੱਟ ਭਾਰੀਆਂ ਤੋਪਾਂ ਦੀ ਮਦਦ ਨਾਲ ਗੋਲਾਬਾਰੀ ਸ਼ੁਰੂ ਕਰਵਾ ਦਿੱਤੀ, ਜਿਸ ਨਾਲ ਸਿੱਖਾਂ ਨੂੰ ਪਿੱਛੇ ਹਟਣਾ ਪਿਆ ਕਿਉਂਕਿ ਉਨ੍ਹਾਂ ਨੂੰ ਆਪਣੀਆਂ ਤੋਪਾਂ ਤੋਂ ਕੋਈ ਮਦਦ ਨਹੀਂ ਸੀ ਮਿਲ ਰਹੀ, ਜਿਨ੍ਹਾਂ ਉੱਪਰ ਅੰਗਰੇਜ਼ ਪਹਿਲਾਂ ਹੀ ਕਾਬਜ ਹੋ ਚੁੱਕੇ ਸਨ। ਇਸ ਲਈ ਪੈਦਲ ਸਿੱਖ ਫ਼ੌਜ ਨੂੰ ਪੈਰ-ਪੈਰ ਉੱਪਰ ਪਿੱਛੇ ਹਟਣਾ ਪਿਆ। ਇਸ ਲੜਾਈ ਸਮੇਂ ਸਿੱਖ ਪੈਦਲ ਫ਼ੌਜੀਆਂ ਦੀ ਬਹਾਦਰੀ ਦਾ ਜ਼ਿਕਰ ਕਰਦਾ ਹੋਇਆ ਜੋਜਫ਼ ਥੈਕਵੈਲ ਲਿਖਦਾ ਹੈ ਕਿ ਹਰ ਇੱਕ ਪੈਦਲ ਸਿੱਖ, ਅੰਗਰੇਜ਼ਾਂ ਦੇ ਤਿੰਨ-ਤਿੰਨ ਸਵਾਰਾਂ ਦਾ ਮੁਕਾਬਲਾ ਕਰ ਰਿਹਾ ਸੀ। ਜਿੱਥੇ ਉਨ੍ਹਾਂ ਦੇ ਘੋੜਸਵਾਰਾਂ ਦੀਆਂ ਲਾਸ਼ਾਂ ਸਿੱਖਾਂ ਤੋਂ ਕਿਤੇ ਜ਼ਿਆਦਾ ਸਨ। They fought like devils, singly sword in hand, receiving the thrust of lance on his shield, and rushing it, cut at the lancer

or shivered the lance into atoms with his talwar (Narrative of the Second Sikh War, p. 119-20.

ਕਰਮ ਸਿੰਘ ਹਿਸਟੋਰੀਅਨ ਪਾਸ ਦਰਜ ਬ੍ਰਿਧ ਬਾਬਿਆਂ ਮਸਤਾਨ ਸਿੰਘ ਜ਼ੈਲਦਾਰ ਅਤੇ ਖੜਕ ਸਿੰਘ ਦੇ ਬਿਆਨਾਂ ਮੁਤਾਬਕ ਲੜਾਈ ਸਮੇਂ ਸਭ ਤੋਂ ਪਹਿਲਾਂ ਇਹ ਪਠਾਨ ਹੀ ਭੱਜੇ ਸਨ ਜੋ ਇੱਕ ਹਜ਼ਾਰ ਸਵਾਰ ਤੇ ਇੱਕ ਹਜ਼ਾਰ ਪੈਦਲ ਸਨ। ਜਦ ਲੜਾਈ ਜ਼ੋਰਾਂ ਉੱਪਰ ਸੀ ਤਾਂ ਇਕ ਗੋਰਾ ਪ੍ਰਵਾਨਾ ਲੈ ਕੇ ਇਨ੍ਹਾਂ ਪਾਸ ਆਇਆ, ਜਿਸ ਉਪਰ ਅਮਲ ਕਰਦੇ ਇਹ ਭੱਜ ਉੱਠੇ। ਇਸ ਗੋਰੇ ਨੂੰ ਜੋ ਪ੍ਰਵਾਨਾ ਦੇ ਕੇ ਮੁੜ ਰਿਹਾ ਸੀ, ਸੂਰਤ ਸਿੰਘ ਮਜੀਠੀਆ ਨੇ ਗੋਲੀ ਮਾਰ ਕੇ ਉੱਥੇ ਹੀ ਢੇਰੀ ਕਰ ਦਿੱਤਾ ਸੀ। ਪਠਾਨਾਂ ਦੇ ਭੱਜਣ ਨਾਲ ਸਿੱਖ ਫ਼ੌਜ ਵਿਚ ਘਬਰਾਹਟ ਫ਼ੈਲ ਗਈ ਅਤੇ ਨਾਲ ਹੀ ਉਨ੍ਹਾਂ ਦੇ ਭੱਜਣ ਕਾਰਨ ਸਿੱਖਾਂ ਦੀ ਕਿਲ੍ਹੇਬੰਦੀ ਅੰਦਰ ਦੁਸ਼ਮਣ ਨੂੰ ਘੁਸਣ ਦਾ ਮੌਕਾ ਮਿਲ ਗਿਆ। ਰਾਜਾ ਸ਼ੇਰ ਸਿੰਘ ਪਠਾਨਾਂ ਉੱਪਰ ਪਹਿਲਾਂ ਹੀ ਇਤਬਾਰ ਨਹੀਂ ਸੀ ਕਰ ਰਿਹਾ ਅਤੇ ਆਪਣਾ ਸ਼ੱਕ ਆਪਣੇ ਪਿਤਾ ਸਰਦਾਰ ਚਤਰ ਸਿੰਘ ਅਟਾਰੀਵਾਲਾ ਨਾਲ ਵੀ ਸਾਂਝਾ ਕੀਤਾ ਸੀ। ਰਾਜਾ ਸ਼ੇਰ ਸਿੰਘ ਪਠਾਨਾਂ ਨੂੰ ਲੜਾਈ ਵਿਚ ਸ਼ਾਮਲ ਨਹੀਂ ਸੀ ਕਰਨਾ ਚਾਹੁੰਦਾ। ਬ੍ਰਿਧ ਬਾਬਾ ਦੇਵਾ ਸਿੰਘ, ਜੋ ਮਾਨਾਂਵਾਲੀਆਂ ਪੜਤਲਾਂ ਹੇਠ ਇੱਥੇ ਲੜਿਆ ਸੀ, ਦਾ ਵੀ ਇਹੋ ਕਹਿਣਾ ਹੈ ਕਿ ਪਠਾਨਾਂ ਦੇ ਨੱਸਦਿਆਂ ਹੀ ਸਭ ਹਿੱਲ ਖੜੋਤੇ ਸਨ। ਉਧਰ ਤੋਪਾਂ ਦੀ ਲੜਾਈ ਵਿਚ ਮਾਤ ਖਾ ਜਾਣ ਕਾਰਨ, ਸਿੱਖਾਂ ਪਾਸ ਹੁਣ ਆਖ਼ਰੀ ਹਥਿਆਰ ਤਲਵਾਰ ਹੀ ਸੀ। ਸਾਰੇ ਮੋਹਤਬਰ ਸਰਦਾਰ ਤਲਵਾਰਾਂ ਸੂਤ ਕੇ ਅੰਗਰੇਜ਼ਾਂ ਉੱਪਰ ਜਾ ਪਏ ਅਤੇ ਜੋ ਵੀ ਸਾਹਮਣੇ ਆਇਆ, ਮੌਤ ਦੇ ਘਾਟ ਉਤਾਰਦੇ ਗਏ। ਪਰ ਆਪਣੇ ਬਚਾਅ ਅਤੇ ਯੁੱਧ ਕਲਾ ਨੀਤੀ ਤਹਿਤ ਅੰਗਰੇਜ਼ ਮੀਲਾਂ ਤੱਕ ਪਿੱਛੇ ਹਟਦੇ ਗਏ ਤਾਂ ਕਿ ਸਿੱਖਾਂ ਦੀਆਂ ਸਫ਼ਾਂ ਅਤੇ ਕਿਲ੍ਹੇਬੰਦੀ ਟੁੱਟ ਜਾਵੇ। ਜਦ ਸਿੱਖ ਥੱਕ ਟੁੱਟ ਗਏ ਤਾਂ ਅੰਗਰੇਜ਼ ਫ਼ੌਜਾਂ ਨੇ ਸੁਕੇਅਰ ਵਿਚ ਇਕੱਠੇ (Fire Formation) ਹੋ ਕੇ ਬੰਦੂਕਾਂ ਅਤੇ ਤੋਪਾਂ ਨਾਲ ਉਨ੍ਹਾਂ ਨੂੰ ਉਡਾਉਣਾ ਸ਼ੁਰੂ ਕਰ ਦਿੱਤਾ। ਤੋਪਾਂ ਅੱਗੇ ਹੁਣ ਕਿਵੇਂ ਠਹਿਰਿਆ ਜਾ ਸਕਦਾ ਸੀ? ਇਸ ਲਈ ਪਿੱਛੇ ਮੁੜਨਾ ਤੇ ਤੋਪਾਂ ਦੀ ਮਾਰ ਤੋਂ ਦੂਰ ਨਿਕਲਣਾ ਇੱਕੋ ਇਕ ਰਾਹ ਸੀ। ਰਾਜਾ ਸ਼ੇਰ ਸਿੰਘ ਨੇ ਨੱਸਦੀ ਜਾਂਦੀ ਫ਼ੌਜ ਨੂੰ ਕਈ ਵਾਰ ਰੋਕਣ ਦੀ ਕੋਸ਼ਿਸ਼ ਕੀਤੀ, ਕਈ ਵਾਰ ਉਹ ਪਿੱਛੇ ਤੋਂ ਮੁੜਿਆ, ਪਰ ਉਸ ਦੀਆਂ ਕੋਸ਼ਿਸ਼ਾਂ ਸਭ ਵਿਅਰਥ ਹੋ ਰਹੀਆਂ ਸਨ। ਇਸ ਜੰਗ ਦੇ ਚਸ਼ਮਦੀਦ ਗਵਾਹ ਮਿਹਰ ਸਿੰਘ ਗੁਜਰਾਤੀ, ਜਿਸ ਨੇ ਇਹ ਲੜਾਈ ਆਪਣੀਆਂ ਅੱਖਾਂ ਸਾਹਮਣੇ ਆਪਣੇ ਚਾਰ ਮੰਜ਼ਿਲਾਂ ਮਕਾਨ ਦੀ ਛੱਤ ਤੋਂ ਖ਼ੁਦ ਡਿੱਠੀ ਸੀ, ਨੇ ਵੀ ਸ਼ੇਰ ਸਿੰਘ ਦੀਆਂ ਇਨ੍ਹਾਂ ਕੋਸ਼ਿਸ਼ਾਂ ਦੀ ਗਵਾਹੀ ਇਸ ਤਰ੍ਹਾਂ ਭਰੀ ਹੈ:-

*ਸ਼ੇਰ ਸਿੰਘ ਗੁਜਰਾਤੋਂ ਚੜ੍ਹਦੇ, ਪਰਬਤ ਮੁਖ ਭਵਾਇਆ,*

*(੧੬੭੭, ਸਫ਼ਾ ੧੫੩, ਕਿੱਸਾ 'ਪੰਜਾਬ ਰਉਸ਼ਨ', ਸੰਪਾਦਕ:ਪਿਆਰਾ ਸਿੰਘ ਪਦਮ)*

ਸਿੱਖਾਂ ਦੀਆਂ ਅਗਲੀਆਂ ਸਫ਼ਾਂ ਟੁੱਟਣ ਦੇ ਬਾਵਜੂਦ ਪਿੱਛੇ ਤਾਇਨਾਤ ਪੈਦਲ ਫ਼ੌਜ ਪੂਰੀ ਤਰ੍ਹਾਂ ਡਟੀ ਹੋਈ ਸੀ। ਪਰ ਅੰਗਰੇਜ਼ਾਂ ਨੂੰ ਹੁਣ ਸਿੱਖਾਂ ਦੀ ਮੋਰਚਾਬੰਦੀ ਅੰਦਰ

ਦਾਖ਼ਲ ਹੋਣ ਦਾ ਅਵਸਰ ਮਿਲ ਚੁੱਕਾ ਸੀ। ਸਿੱਖ ਘੋੜ ਚੜ੍ਹੇ ਅਤੇ ਸਵਾਰ ਬਹੁਤੇ ਖਿਸਕ ਚੁੱਕੇ ਸਨ ਜੋ ਪੈਦਲ ਫ਼ੌਜ ਦੀ ਹਮਾਇਤ ਉੱਪਰ ਪਹੁੰਚਦੇ। ਅੰਗਰੇਜ਼ ਹੁਣ ਸਿੱਖ ਬਟਾਲੀਅਨਾਂ ਨੂੰ ਅਲੱਗ-ਅਲੱਗ ਘੇਰ ਕੇ ਪਹਿਲਾਂ ਤੋਪਾਂ ਦੀ ਮਾਰ ਨਾਲ ਅਤੇ ਫਿਰ ਘੋੜ ਸਵਾਰ ਫ਼ੌਜ ਨਾਲ ਖਦੇੜਣ ਵਿਚ ਕਾਮਯਾਬ ਹੋ ਰਹੇ ਸਨ। ਦੁਪਹਿਰ ਬਾਅਦ ਲੜਾਈ ਹੁਣ ਇਕ ਸਾਂਝੇ ਫਰੰਟ ਉੱਪਰ ਨਾ ਹੋ ਕੇ ਅਲੱਗ-ਅਲੱਗ ਮੋਰਚਿਆਂ ਉੱਪਰ ਹੋ ਰਹੀ ਸੀ, ਪਰ ਆਖ਼ਰ ਤੋਪਾਂ ਦਾ ਸਹਾਰਾ ਨਾ ਹੋਣ ਕਾਰਨ, ਪੈਦਲ ਫ਼ੌਜ ਵੀ ਪਿੱਛੇ ਹਟਦੀ ਗਈ। ਪਰ ਫਿਰ ਵੀ ਕਈ ਅਜਿਹੇ ਸੂਰਬੀਰ ਯੋਧੇ ਸਨ ਜੋ ਪਿੱਛੇ ਹਟਣ ਦੀ ਬਜਾਇ ਲੜਕੇ ਸ਼ਹੀਦ ਹੋਣ ਲਈ ਉਤਾਵਲੇ ਸਨ। ਉਨ੍ਹਾਂ ਵਿੱਚੋਂ ਸ਼ੇਰ ਸਿੰਘ ਹਸਨਵਾਲੀਆ, ਜਿਸ ਦਾ ਮੋਰਚਾ ਕਾਲਰਾ ਪਿੰਡ ਪਾਸ ਸੀ ਅਤੇ ਜਰਨਲ ਰਾਮ ਸਿੰਘ ਛਾਪਾ ਪਿੰਡ ਚੱਬਾ, ਜੋ ਅੱਗੇ ਫਰੰਟ ਵਾਲੇ ਮੋਰਚਿਆਂ ਵਿਚ ਸੀ, ਵਰਿਆਮੀ ਯੋਧੇ ਹੋ ਨਿੱਬੜੇ। ਹਸਨਵਾਲੀਆ ਦੀ ਬਹਾਦਰੀ ਬਾਰੇ ਮਿਹਰ ਸਿੰਘ ਗੁਜਰਾਤੀ ਨੇ ਇਸ ਤਰ੍ਹਾਂ ਬਿਆਨ ਕੀਤਾ ਸੀ:

*ਹਸਨਵਾਲੀਆ ਕਾਲਰੇ ਅੰਦਰ, ਆਹਾ ਡੇਰਾ ਲਾਇਆ,*
*ਮਾਰਨ ਖੜ੍ਹੇ ਬੰਦੂਕਾਂ ਅੱਗੋਂ, ਫੇਰ ਨਾ ਮੁਖ ਭਵਾਇਆ।*
*ਦਾਰੂ ਸਿੱਕਾ ਚਲ ਗਿਆ ਜਾਂ, ਛਿੱਕ ਲਈਆਂ ਤਲਵਾਰੀਂ,*
*ਸੈਂ ਸੈਂ ਹੱਥ ਇਕੀ ਨੇ ਕੀਤਾ, ਵਡੀਆਂ ਹੋਈਆਂ ਮਾਰੀਂ।*
*ਉੜਕ ਤੋਪਾਂ ਨਾਲ ਉਡਾਏ, ਗੋਰਿਆਂ ਚੁਣ ਕੇ ਮਾਰੇ,*
*ਰੱਤ ਸਰੀਰੋਂ ਵਗਦੀ ਡਿੱਠੀ, ਚਲਣ ਜਿਵੇਂ ਫੁਹਾਰੇ।*
*(੧੬੫੦ ਤੋਂ ੧੬੫੨, ਸਫ਼ਾ ੧੫੧, ਹਵਾਲਾ ਪੁਸਤਕ 'ਪੰਜਾਬ ਰਉਸ਼ਨ'*

ਸ਼ੇਰ ਸਿੰਘ ਹਸਨਵਾਲੀਆ ਆਪਣੇ ਪਿਤਾ ਸ. ਗੁਰਮੁਖ ਸਿੰਘ ਅਤੇ ਦਾਦਾ ਸ. ਰਾਮ ਸਿੰਘ ਵਾਂਗ ਬਹੁਤ ਹੀ ਬਹਾਦਰ ਸੂਰਮਾ ਸੀ ਜਿਨ੍ਹਾਂ ਨੇ ਤਿੰਨ ਪੀੜ੍ਹੀਆਂ ਤਕ ਖ਼ਾਲਸਾ ਰਾਜ ਲਈ ਵੱਡੀਆਂ ਘਾਲਾਂ ਘਾਲੀਆਂ ਸਨ। ਇਹ ਤਿੰਨੇ ਸੰਨ ੧੮੩੪ ਈ. ਦੀ ਪਿਸ਼ਾਵਰ ਦੀ ਜੰਗ ਵਿਚ ਇਕੱਠੇ ਲੜ ਚੁੱਕੇ ਸਨ ਜਿੱਥੇ ਸ਼ੇਰ ਸਿੰਘ ਕੁਮੇਦਾਨ ਦੇ ਅਹੁਦੇ ਉਪਰ ਸੀ। ਅੰਗਰੇਜ਼ਾਂ ਦਾ ਇਸ ਕਾਲੜੇ ਦੇ ਮੋਰਚੇ ਅੰਦਰ ਸਭ ਤੋਂ ਵੱਧ ਨੁਕਸਾਨ ਹੋਇਆ ਸੀ। ਇੱਥੇ ਕੋਈ ਤਿੰਨ ਘੰਟੇ ਲਗਾਤਾਰ ਘਸਮਾਨ ਦਾ ਯੁੱਧ ਹੋਇਆ ਤੇ ਮਰਨ ਵਾਲਿਆਂ ਦੀ ਗਿਣਤੀ ਸੈਂਕੜਿਆਂ ਵਿਚ ਸੀ।

ਕਾਲੜਾ ਪਿੰਡ ਦੇ ਫ੍ਰੰਟ ਉੱਪਰ ਜਦ ਪੈਦਲ ਸਿੱਖ ਫ਼ੌਜੀ ਲੜਦੇ ਹੋਏ ਪਿੱਛੇ ਹਟ ਰਹੇ ਸਨ ਤਾਂ ਉਨ੍ਹਾਂ ਦੀ ਮਦਦ ਲਈ ਆਸੇ-ਪਾਸੇ ਤੋਂ ਸਿੱਖ ਪੈਦਲ ਫ਼ੌਜੀ ਆ ਪਹੁੰਚੇ, ਜਿਨ੍ਹਾਂ ਨੇ ਬਹੁਤ ਹੀ ਸੂਰਬੀਰਤਾ ਨਾਲ ਪੈਨੀ ਦੇ ਬ੍ਰਿਗੇਡ ਦਾ ਮੁਕਾਬਲਾ ਕੀਤਾ ਜੋ ਮੇਜਰ ਜਨਰਲ ਗਿਲਬਰਟ ਦੀ ਡਵੀਜ਼ਨ 'ਚ ਸੀ। ਉਸ ਹੇਠ ਦੂਜੀ ਯੂਰਪੀਅਨ ਅਤੇ ਦੋ ਹਿੰਦੁਸਤਾਨੀ ੩੧ਵੀਂ ਤੇ ੭੦ਵੀਂ ਰਜਮੈਂਟਾਂ ਸਨ। ਪੈਨੀ ਦੀਆਂ ਇਨ੍ਹਾਂ ਰਜਮੈਂਟਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ ਅਤੇ ਕੁੱਲ ਮਿਲਾ ਕੇ ਉਸ ਦੇ ਬ੍ਰਿਗੇਡ ਦੇ ੩੨੪ ਆਦਮੀ ਮਾਰੇ ਗਏ ਜਾਂ ਜ਼ਖ਼ਮੀ ਹੋਏ ਸਨ। ਪਰ ਇੱਥੇ ਲੜਦੇ ਹੋਏ ਆਖਰ ਤਕ

ਮੁਕਾਬਲਾ ਕਰਦੇ ਹੋਏ ਸਾਰੇ ਸਿੱਖ ਸਿਪਾਹੀ ਸ਼ਹੀਦ ਹੋ ਗਏ ਸਨ ਜਿਵੇਂ ਕਿ ਕੈਪਟਨ ਆਰਚਰਡ ਲਿਖਦਾ ਹੈ: Kalra was attacked on order from Gilbert by Penny Brigade. The resistance most obstinate on the parts of the portion of the enemy who covered the retreat of their comrades from the other sides of the village as British entered it. The defenders perished fighting bravely to the last with a rare courage as the casualties of the victors' proved 172 for the native Indian alone, exclusive of European whose loss was 152, (page 95 & 238).

ਗੁਜਰਾਤ ਦੀ ਲੜਾਈ ਸਮੇਂ ਰਾਮ ਸਿੰਘ ਛਾਪਾ ਨੇ ਵੀ ਸ਼ਹਾਦਤ ਪਾਈ ਤੇ ਸੂਰਮਤਾਈ ਦੇ ਐਸੇ ਜੌਹਰ ਵਿਖਾਏ ਕਿ ਸਭਰਾਉਂ ਦੀ ਲੜਾਈ ਸਮੇਂ ਸ. ਸ਼ਾਮ ਸਿੰਘ ਅਟਾਰੀਵਾਲਾ ਦੀ ਅਦੁੱਤੀ ਸ਼ਹਾਦਤ ਦੀ ਯਾਦ ਇਕ ਵਾਰ ਫਿਰ ਤਾਜ਼ਾ ਹੋ ਗਈ। ਜਦ ਪਠਾਨਾਂ ਦੇ ਨੱਸਣ ਸਮੇਂ ਸਿੱਖ ਫ਼ੌਜ ਦੇ ਪੈਰ ਉੱਖੜਣ ਲੱਗੇ ਤਾਂ ਸ਼ੇਰ ਸਿੰਘ ਅਟਾਰੀਵਾਲਾ, ਸੂਰਤ ਸਿੰਘ ਮਜੀਠੀਆ ਤੇ ਰਾਮ ਸਿੰਘ ਛਾਪਾ ਆਪਣੇ ਸਾਥੀਆਂ ਸਮੇਤ ਤੇਗ਼ਾਂ ਲੈ ਕੇ ਮਾਰੋ-ਮਾਰ ਕਰਦੇ ਅੰਗਰੇਜ਼ਾਂ ਦੀਆਂ ਸਫ਼ਾਂ ਉਤੇ ਟੁੱਟ ਪਏ। ਜਦ ਅੰਗਰੇਜ਼ਾਂ ਨੇ ਘੇਰ ਕੇ ਇਨ੍ਹਾਂ ਨੂੰ ਤੋਪਾਂ ਨਾਲ ਉਡਾਉਣਾ ਸ਼ੁਰੂ ਕਰ ਦਿੱਤਾ ਤਾਂ ਬਾਕੀ ਤਾਂ ਆਪਣੀ ਫ਼ੌਜ ਦੀ ਅਗਵਾਈ ਲਈ ਪਿੱਛੇ ਮੁੜ ਪਏ, ਪਰ ਰਾਮ ਸਿੰਘ ਆਪਣੇ ਸਾਥੀਆਂ ਸਮੇਤ ਡਟਿਆ ਰਿਹਾ ਅਤੇ ਅੰਤ ਵਿਚ ਕਈਆਂ ਨੂੰ ਮੌਤ ਦੇ ਘਾਟ ਉਤਾਰਦਾ ਹੋਇਆ ਸ਼ਹੀਦੀ ਨੂੰ ਪ੍ਰਾਪਤ ਹੋਇਆ। ਉਸ ਦੀ ਇਸ ਬੇਮਿਸਾਲ ਸ਼ਹਾਦਤ ਬਾਰੇ ਮਿਹਰ ਸਿੰਘ ਗੁਜਰਾਤੀ ਨੇ ਇਸ ਤਰ੍ਹਾਂ ਬਿਆਨ ਕੀਤਾ ਸੀ:

*ਇਚਰਾਂ ਨੂੰ ਭਉ ਛਾਪੇ ਵਾਲਾ, ਨਾਲ ਸਵਾਰਾਂ ਆਇਆ,*
*ਉਸਨੇ ਆ ਤਲਵਾਰ ਚਲਾਈ, ਵੱਡਾ ਸ਼ੋਰ ਮਚਾਇਆ।*
*ਬਹੁਤੇ ਹੱਥ ਚਲਾਏ ਓਸਨੇ, ਮਾਰੇ ਸਿਰ ਅਸਵਾਰਾਂ,*
*ਨਾਲ ਉਸ ਦੇ ਤ੍ਰੇਈ ਬੰਦੇ, ਨੱਠੇ ਜਾਣ ਹਜ਼ਾਰਾਂ।*
*ਉਨ੍ਹਾਂ ਜੋ ਤਲਵਾਰ ਚਲਾਈ, ਕੀ ਦੱਸਾਂ ਵਰਿਆਮੀ,*
*ਘੋੜੇ ਸਣੇ ਸਵਾਰ ਗਿਰਾਏ, ਫਉਜ ਕਰੀ ਬਹੁ ਖਾਮੀ।*
*ਹਾਤਾ ਆਯਾ ਮੁਬਈਉਂ ਜੁੜਿਆ, ਵਾੜ ਉਨ੍ਹਾਂ ਤਕ ਝਾੜੀ,*
*ਝੜੇ ਅਠਾਰਾਂ ਘੋੜਿਆਂ ਉਤੋਂ, ਡਿਠੇ ਬੈਠਿਆਂ ਮਾੜੀ*।*
*ਪੰਜ ਬਚੇ ਸੋ ਮਰਦ ਸਿਪਾਹੀ, ਘੋੜੇ ਉਨ੍ਹਾਂ ਹਿਲਾਏ,*
*ਸੈਫ ਚਲਾਈ ਬਹੁਤਿਆਂ ਦੇ ਸਿਰ, ਚਾਰੇ ਵਿਚੇ ਘਾਏ।*
*ਪੰਜਵਾਂ ਵਾਰ ਚਲਾਂਦਾ ਜਾਂਦਾ, ਪਾਰ ਕਟਕ ਥੀਂ ਗਇਆ,*
*ਪਾਰ ਹੋਇਆ ਚਨਾਬ ਨਦੀ ਥੀਂ, ਪਰਤ ਨਾ ਪਿਛੇ ਪਇਆ।*
*ਫਜ਼ਰੀਂ ਜਾ ਦੱਸਿਆ ਉਸ ਮਾਝੇ, ਸਾਰਾ ਜੰਗ ਹਗਾਮਾ,. . .*

*ਛਾਪੇ ਵਾਲੇ ਮਿਲੀ ਸ਼ਹਾਦਤ, ਜਗ ਜਸ ਜਿਸਨੇ ਪਾਇਆ।*
*ਸਾਰਾ ਮੁਲਕ ਸਲਾਹੇ ਉਸਨੂੰ, ਚੰਗਾ ਹੋ ਕੇ ਮੋਇਆ,*
*ਪਰਤ ਪਿਛਾੜੀ ਲੈ ਤਲਵਾਰੀਂ, ਰਣ ਵਿਚ ਸਿੱਧਾ ਹੋਇਆ।*

*(੧੯੫੯ ਤੋਂ ੧੯੬੬, ਸਫ਼ਾ ੧੫੨, ਹਵਾਲਾ ਪੁਸਤਕ 'ਪੰਜਾਬ ਰਉਸ਼ਨ')*

*(* ਮਿਹਰ ਸਿੰਘ ਦਾ ਗੁਜਰਾਤ ਵਿਚਲਾ ਘਰ ਜਿੱਥੇ ਛੱਤ ਉਪਰ ਬੈਠ ਕੇ ਉਸ ਨੇ ਜੰਗ ਤੱਕੀ ਸੀ)*

ਅੰਗਰੇਜ਼ ਹੈਰਾਨ ਸਨ ਕਿ ਸਿੱਖਾਂ ਨੇ ਆਪਣੀਆਂ ੪੧ ਬਾਕੀ ਤੋਪਾਂ, ਜੋ ਉਹ ਪਿੱਛੇ ਜਿਹਲਮ ਦਰਿਆ ਉੱਤੇ ਛੱਡ ਆਏ ਸਨ, ਅਤੇ ਜੋ ਬਾਅਦ ਵਿਚ ਹਥਿਆਰ ਸੁੱਟਣ ਸਮੇਂ ਅੰਗਰੇਜ਼ਾਂ ਨੂੰ ਸੌਂਪੀਆਂ ਗਈਆਂ ਸਨ, ਕਿਉਂ ਨਹੀਂ ਇਸ ਲੜਾਈ ਵਿਚ ਵਰਤੀਆਂ। ਗੁਜਰਾਤ ਦੀ ਲੜਾਈ ਸਮੇਂ ਸਿੱਖਾਂ ਦੀ ਫ਼ੌਜ ਵਿਚ ਬਹੁਤੀ ਗਿਣਤੀ ਘੋੜ ਸਵਾਰ ਸੈਨਿਕਾਂ ਦੀ ਸੀ, ਪਰ ਯੂਰਪੀਅਨ ਫ਼ੌਜਾਂ ਨੂੰ ਹਰਾਉਣ ਲਈ ਪੈਦਲ ਫ਼ੌਜ ਦੀ ਜ਼ਰੂਰਤ ਜ਼ਿਆਦਾ ਸੀ। ਮਹਾਰਾਜਾ ਰਣਜੀਤ ਸਿੰਘ ਹੀ ਸਿੱਖਾਂ ਵਿੱਚੋਂ ਦੂਰਅੰਦੇਸ਼ ਸੋਚ ਤੇ ਸੂਝ-ਬੂਝ ਰੱਖਣ ਵਾਲਾ ਅਜਿਹਾ ਫ਼ੌਜੀ ਜਰਨੈਲ ਸੀ ਜਿਸ ਨੇ ਯੂਰਪੀਨਾਂ ਨੂੰ ਹਰਾਉਣ ਲਈ ਯੂਰਪੀਨ ਢੰਗ ਤਰੀਕੇ ਅਪਣਾਉਂਦੇ ਹੋਏ ਪੈਦਲ ਸੈਨਾ ਦੀ ਮਹੱਤਤਾ ਨੂੰ ਸਮਝਿਆ ਸੀ। ਅੰਗਰੇਜ਼ ਇਹ ਵੀ ਆਖਦੇ ਸਨ ਕਿ ਜੇਕਰ ਸਿੱਖ ਇਸ ਦੂਸਰੇ ਯੁੱਧ ਸਮੇਂ ਸਾਰੀਆਂ ੧੬੭ ਤੋਪਾਂ, ਜੋ ਜੰਗ ਤੋਂ ਬਾਅਦ ਅੰਗਰੇਜ਼ਾਂ ਦੇ ਕਬਜ਼ੇ ਵਿਚ ਆਈਆਂ ਸਨ, ਕਿਸੇ ਇਕ ਹੀ ਲੜਾਈ ਵਿਚ ਸਾਰੀਆਂ ਇਕੱਠੀਆਂ ਵਰਤ ਲੈਂਦੇ ਤਾਂ ਇਹ ਨਿਸ਼ਚਿਤ ਹੀ ਅੰਗਰੇਜ਼ਾਂ ਦੀ ਪੂਰੀ ਤਬਾਹੀ ਦਾ ਕਾਰਨ ਬਣ ਜਾਂਦੀਆਂ। ਪੁਸਤਕ 'ਕੋਰਟ ਐਂਡ ਕੈਂਪ ਆਫ਼ ਮਹਾਰਾਜਾ ਰਣਜੀਤ ਸਿੰਘ' ਦਾ ਲਿਖਾਰੀ ਮਿਸਟਰ ਔਸਬਰਨ ਲਿਖਦਾ ਹੈ:-

"ਸਿੱਖਾਂ ਦੀਆਂ ਤੋਪਾਂ ਤੋਂ ਵਧੀਆ ਤੋਪਾਂ ਦੁਨੀਆ ਵਿਚ ਕਿਤੇ ਵੀ ਨਹੀਂ ਹਨ। ਇਹ ਸਰਦਾਰ ਲਹਿਣਾ ਸਿੰਘ ਮਜੀਠੀਆ ਦੀ ਨਿਗਰਾਨੀ ਹੇਠ ਲਾਹੌਰ ਅਤੇ ਅੰਮ੍ਰਿਤਸਰ ਵਿਚ ਬਣਾਈਆਂ ਗਈਆਂ ਸਨ।" ਸਿੱਖ ਤੋਪਚੀਆਂ ਦੀ ਵਫ਼ਾਦਾਰੀ ਤੇ ਬਹਾਦਰੀ ਦੀ ਤਾਰੀਫ਼ ਕਰਦਾ ਹੋਇਆ ਕਾਰਪੋਰਲ ਰਾਈਡਰ ਆਪਣੀ ਕਿਤਾਬ 'ਫਾਈਵ ਯੀਅਰਜ਼ ਸਰਵਿਸ ਇਨ ਇੰਡੀਆ' ਵਿਚ ਲਿਖਦਾ ਹੈ ਕਿ ਉਹ ਮਰਦੇ ਦਮ ਤਕ ਲੜਦੇ ਰਹੇ ਅਤੇ ਆਪਣੀਆਂ ਤੋਪਾਂ ਨੂੰ ਗਲਵਕੜੀ ਪਾ ਕੇ ਸੁਆਸ ਤਿਆਗ ਦਿੱਤੇ ਪਰ ਆਪਣੀਆਂ ਤੋਪਾਂ ਨੂੰ ਆਪਣੇ ਜਿਉਂਦੇ ਜੀਅ ਅੰਗਰੇਜ਼ਾਂ ਦੇ ਹੱਥ ਨਾ ਜਾਣ ਦਿੱਤਾ। "The Sikhs artillery fought desperately to protect their guns and stood and defended to the last. They throw their arms round them, kissed them and died. Others spit at us when the bayonet

was through their bodies."

ਗੁਜਰਾਤ ਦੀ ਲੜਾਈ ਸਮੇਂ ਗਿਣਤੀ ਵਿਚ ਤੋਪਾਂ ਘੱਟ ਹੋਣ ਕਰਕੇ ਸਿੱਖ ਤੋਪਖ਼ਾਨਾ ਅੰਗਰੇਜ਼ਾਂ ਉੱਪਰ ਹਾਵੀ ਨਾ ਹੋ ਸਕਿਆ, ਜਦ ਕਿ ਅੰਗਰੇਜ਼ਾਂ ਨੇ ਇਸ ਵਾਰ ਵੱਧ ਅਤੇ ਭਾਰੀਆਂ ਤੋਪਾਂ ਮੈਦਾਨ ਵਿਚ ਉਤਾਰੀਆਂ ਹੋਈਆਂ ਸਨ। ਪਰ ਫਿਰ ਵੀ ਸਿੱਖ ਤੋਪਖ਼ਾਨੇ ਨੇ ਬਰਾਬਰ ਦਾ ਮੁਕਾਬਲਾ ਕੀਤਾ। ਗੁਜਰਾਤ ਦੀ ਲੜਾਈ ਸਮੇਂ ਸਿੱਖਾਂ ਦੇ ਤੋਪਖ਼ਾਨੇ ਦੀ ਸਿਫ਼ਤ ਕਰਦਾ ਹੋਇਆ ਜੇਮਜ਼ ਟਰੋਟਰ ਆਪਣੀ ਕਿਤਾਬ ਵਿਚ ਲਿਖਦਾ ਹੈ:-

> "ਸਿੱਖਾਂ ਦੇ ਤੋਪਚੀਆਂ ਨੇ ਜਗਤ ਪ੍ਰਸਿੱਧ ਬੰਗਾਲ ਅਤੇ ਬੰਬਈ ਦੇ ਤੋਪਖ਼ਾਨੇ ਨਾਲ ਤੋਪਾਂ ਦਾਗਣ ਦੀ ਮੁਹਾਰਤ ਵਿਚ ਬਰਾਬਰ ਦਾ ਮੁਕਾਬਲਾ ਕੀਤਾ।" "The Sikh gunners fought with their accustomed skill and hardihood in quickness of fire surpassing in truth of aim of very nearly equaling, the world-famous artillerymen of Bengal and Bombay." (From 'The History of the British Empire in India', Vol I, page 195)

ਸਿੱਖਾਂ ਦੀ ਹਾਰ ਦੇ ਕਈ ਕਾਰਨ ਹੋਰ ਵੀ ਹਨ। ਸਿੱਖ ਫ਼ੌਜਾਂ ਨੂੰ ਰਾਸ਼ਨ ਪਾਣੀ ਤੇ ਜਾਨਵਰਾਂ ਦੇ ਚਾਰੇ ਦੀ ਘਾਟ ਵੀ ਮਹਿਸੂਸ ਹੋ ਰਹੀ ਸੀ ਅਤੇ ਖਾਣ ਵਾਲਿਆਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੋ ਰਿਹਾ ਸੀ ਜਿਨ੍ਹਾਂ ਵਿਚ ਲੜਣ ਵਾਲੇ ਘੱਟ ਅਤੇ ਖਾਣ ਵਾਲੇ ਜ਼ਿਆਦਾ ਸਨ। ਰਾਸ਼ਨ ਪਾਣੀ ਦੀ ਤੰਗੀ ਕਾਰਨ ਕਈ ਵਾਰ ਤਾਂ ਗਾਜਰਾਂ ਜਾਂ ਗੋਂਗਲੂ (ਸ਼ਲਗਮ) ਖਾ ਕੇ ਹੀ ਗੁਜ਼ਾਰਾ ਕਰਨਾ ਪੈ ਰਿਹਾ ਸੀ। ਸ਼ੇਰ ਸਿੰਘ ਮਦਦ ਲਈ ਗੁਲਾਬ ਸਿੰਘ ਡੋਗਰਾ ਉੱਪਰ ਵੀ ਭਰੋਸਾ ਕਰ ਰਿਹਾ ਸੀ ਤੇ ਉਹ ਹਾਮੀ ਵੀ ਭਰਦਾ ਆ ਰਿਹਾ ਸੀ। ਅੰਗਰੇਜ਼ਾਂ ਨੂੰ ਵੀ ਉਸ ਦੀ ਮਦਦ ਉੱਪਰ ਸ਼ੱਕ ਸੀ। ਗੁਲਾਬ ਸਿੰਘ ਦਾ ਸਿਧਾਂਤ ਪਹਿਲੇ ਵਾਲਾ ਹੀ ਸੀ ਕਿ ਜਿਸਦਾ ਪੱਲੜਾ ਭਾਰਾ, ਉਸ ਦੀ ਹੀ ਹਾਮੀ ਭਰੀ ਜਾਵੇ, ਪਰ ਲਾਰਾ ਸਭ ਨੂੰ ਲਾਈ ਰੱਖੋ। ਮਿਸਟਰ ਜੀ. ਏ. ਹੈਨਰੀ ਆਪਣੀ ਕਿਤਾਬ 'ਥਰੂਅ ਦੀ ਸਿੱਖ ਵਾਰਜ਼' ਵਿੱਚ ਇਹੋ ਹੀ ਲਿਖਦਾ ਹੈ:-

> "The old fox played his game as well as now he did in the last campaign. Throughout he continued to promise to join Sher Singh, while on other hand, he lent money to our people when they needed if for purchasing provisions. But it was not until just before Gujarat, when he saw that there was no longer the least doubt which side would prove triumphant, that he re-

ally put his troops in motion and offered to act in any way he might be required against the Sikhs." (G. A. Henry, 'Through the Sikh Wars', page 348). ਗੁਜਰਾਤ ਦੀ ਲੜਾਈ ਤੋਂ ਪਹਿਲਾਂ ਜਦ ਉਸਨੇ ਵੇਖਿਆ ਕਿ ਮੁਲਤਾਨ ਦੀ ਫ਼ਤਿਹ ਕਰਕੇ ਅੰਗਰੇਜ਼ਾਂ ਦਾ ਪੱਲੜਾ ਭਾਰੀ ਹੋ ਚੁੱਕਾ ਹੈ ਤਾਂ ਉਸਨੇ ਆਪਣੀਆਂ ਬਾਰਾਂ ਪੜਤਲਾਂ ਮਾਨਹੇੜੇ ਸਰਹੱਦ ਉਪਰ ਸਿੱਖਾਂ ਨੂੰ ਰੋਕਣ ਲਈ ਲਿਆ ਖੜ੍ਹੀਆਂ ਕੀਤੀਆਂ ਸਨ।

ਯੁੱਧ ਕਲਾ ਪੱਖੋਂ ਵੀ ਸਿੱਖਾਂ ਨੇ ਗ਼ਲਤੀਆਂ ਕੀਤੀਆਂ ਸਨ, ਜਿਨ੍ਹਾਂ ਵੱਲ ਇਸ਼ਾਰਾ ਕਰਦਾ ਹੋਇਆ ਕਰਨਲ ਮਾਲੇਸਨ ਲਿਖਦਾ ਹੈ: Sher Singh would have massed his whole army against General Thackwell at Sadulapur and have crushed him. Again he would have attacked British army under Gough at Chillianwala. He should not have waited at Rasul till British reinforcement from Multan were within easy hail or would have placed himself in his path, would have crossed the river and fallen upon Whish's army (Col. G.B. Maleson, The Decisive Battle of India, page 435).

ਇਸ ਯੁੱਧ ਵਿਚ ਅਫ਼ਗਾਨਾਂ ਨੇ ਵੀ ਦਿਲੋਂ ਸਾਥ ਨਹੀਂ ਸੀ ਦਿੱਤਾ। ਸਰਦਾਰ ਚਤਰ ਸਿੰਘ ਅਟਾਰੀਵਾਲਾ ਨੇ ਦੋਸਤ ਮੁਹੰਮਦ ਖ਼ਾਨ ਅਮੀਰ ਅਫ਼ਗਾਨਿਸਤਾਨ ਨੂੰ ਸਿੱਖਾਂ ਦਾ ਸਾਥ ਦੇਣ ਲਈ ਇਸ ਸ਼ਰਤ ਉੱਪਰ ਮਨਾ ਲਿਆ ਕਿ ਅੰਗਰੇਜ਼ਾਂ ਨਾਲ ਜੰਗ ਜਿੱਤਣ ਤੋਂ ਬਾਅਦ ਪਿਸ਼ਾਵਰ ਉਸ ਹਵਾਲੇ ਕਰ ਦਿੱਤਾ ਜਾਵੇਗਾ। ਕੈਪਟਨ ਆਰਚਰਡ ਲਿਖਦਾ ਹੈ ਕਿ ਸਿੱਖ ਲੜਾਈ ਤੋਂ ਬਾਅਦ ਭੱਜਦੇ ਹੋਏ ਕਾਹਲੀ ਵਿਚ ਆਪਣੇ ਬਹੁਤ ਸਾਰੇ ਗੋਲਾ ਬਾਰੂਦ ਦੇ ਭੰਡਾਰ, ਕੀਮਤੀ ਤੰਬੂ, ਗੱਡੇ, ਬਲਦ, ਤੋਪਾਂ ਤੇ ਘਰੋਗੀ ਸਮਾਨ ਛੱਡ ਗਏ ਸਨ ਜੋ ਚਾਰ ਮੀਲਾਂ ਤਕ ਫੈਲਿਆ ਹੋਇਆ ਸੀ। ਸ਼ਾਮ ਹੁੰਦੇ ਤਕ ੧੪ ਮੀਲਾਂ ਤਕ ਸਿੱਖਾਂ ਦਾ ਪਿੱਛਾ ਕਰਦਿਆਂ ਹੋਇਆਂ, ਘੋੜਸਵਾਰ ਅੰਗਰੇਜ਼ ਫ਼ੌਜ ਨੇ ਸੈਂਕੜਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ, ਜੋ ਸਾਰੇ ਇਸ ਇਲਾਕੇ ਵਿੱਚ ਮਰੇ ਜਾਂ ਜ਼ਖਮੀ ਪਏ ਨਜ਼ਰ ਆ ਰਹੇ ਸਨ। ਅੰਗਰੇਜ਼ਾਂ ਦਾ ਨੁਕਸਾਨ ੮੦੭ ਮਰੇ ਜਾਂ ਜ਼ਖਮੀ ਹੋਏ ਸਨ, ਜਿਨ੍ਹਾਂ 'ਚ ਮਰੇ ਹੋਏ ੫ ਤੇ ਜ਼ਖਮੀ ਹੋਏ ੨੪ ਯੂਰਪੀਅਨ ਅਫ਼ਸਰ ਸਨ। (Cap. Lawrence J.H. Archard, Commentaries on The Punjab Campaign 1848-49, p. 99 and 102) ਸੈਂਡਫੋਰਡ ਅਨੁਸਾਰ ਸਿੱਖਾਂ ਦੀਆਂ ੫੩ ਤੋਪਾਂ ਇਸ ਲੜਾਈ ਸਮੇਂ ਉਨ੍ਹਾਂ ਦੇ ਕਬਜ਼ੇ ਵਿਚ ਆਈਆਂ, ਜਿਨ੍ਹਾਂ 'ਚ ਭਾਰੀਆਂ ਤੋਪਾਂ ਸਿਰਫ਼ ੩ ਹੀ ਸਨ, ਇਕ ੧੮ ਪੌਂਡ ਦੇ ਗੋਲੇ ਦਾਗਣ ਵਾਲੀ ਅਤੇ ਦੋ ੧੬ ਪੌਂਡ

ਵਾਲੀਆਂ, ਜਦਕਿ ਅੰਗਰੇਜ਼ਾਂ ਨੇ ੧੮ ਪੌਂਡ ਦੇ ਗੋਲੇ ਵਾਲੀਆਂ ੧੬ ਤੋਪਾਂ ਤੋਂ ਇਲਾਵਾ ਦੋ ੨੪ ਪੌਂਡ ਦੇ ਗੋਲੇ ਦਾਗਣ ਵਾਲੀਆਂ ਬਹੁਤ ਭਾਰੀਆਂ ਤੋਪਾਂ ਮੈਦਾਨ ਵਿਚ ਉਤਾਰੀਆਂ ਸਨ, ਜਿਨ੍ਹਾਂ ਦੇ ਚੱਲਣ ਨਾਲ ਧਰਤੀ ਤੇ ਆਕਾਸ਼ ਦੋਵੇਂ ਕੰਬਦੇ ਸਨ। ਸੈਂਡਫ਼ੋਰਡ ਅੱਗੇ ਲਿਖਦਾ ਹੈ ਕਿ ਸਿੱਖ ਅਸਲੇ ਦੇ ਇੰਨੇ ਵੱਡੇ ਭੰਡਾਰ ਛੱਡ ਗਏ ਸਨ, ਜਿਨ੍ਹਾਂ ਨੂੰ ਅਲੱਗ-ਅਲੱਗ ਥਾਵਾਂ ਉੱਪਰ ਤਬਾਹ ਕੀਤਾ ਗਿਆ, ਜਿਸ ਨਾਲ ਯੂਰਪ ਦੇ ਸਾਰੇ ਮੁਲਕਾਂ ਦੀਆਂ ਬਾਰੂਦ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਸਨ, ਜਿਨ੍ਹਾਂ ਨੂੰ ਉਡਾਉਂਦੇ ਹੋਏ ਹਰ ਵਾਰ ਧਰਤੀ ਤੇ ਅਕਾਸ਼ ਕੰਬ ਉੱਠਦੇ ਸਨ। (Subaltern D.A. Sandford, The Journal of a Subaltern, The Campaign in The Punjab, p. 157-61).

ਕੈਪਟਨ ਆਰਚਰਡ ਅੱਗੇ ਲਿਖਦਾ ਹੈ ਕਿ ਸਿੱਖਾਂ ਦੀਆਂ ਫੜੀਆਂ ਗਈਆਂ ਕੁਝ ਤੋਪਾਂ ਬਹੁਤ ਹੀ ਹਲਕੀਆਂ ਸਨ, ਦੋ ਜਾਂ ਤਿੰਨ ਪੌਂਡ ਦੇ ਗੋਲੇ ਦਾਗਣ ਵਾਲੀਆਂ, ਪਰ ਫਿਰ ਵੀ ਸਿੱਖ ਤੋਪਚੀਆਂ ਨੇ ਅੰਗਰੇਜ਼ਾਂ ਦੀਆਂ ਬਹੁਤ ਹੀ ਭਾਰੀਆਂ ਤੋਪਾਂ ਦੇ ਮੁਕਾਬਲੇ ਵਿਚ ਹੈਰਾਨ ਕਰਨ ਵਾਲੇ ਜੌਹਰ ਵਿਖਾਏ: The British captured 53 of the enemy guns, some of which, however, were of very small calibred discharging two or three pounds shot and it is only surprising, what an admirable use was made of their against the overwhelming artillery of the victors- namely eighteen pieces of heavy ordinance and sixty six pieces of nine pounds (p. 102).

ਗੁਜਰਾਤ ਦੀ ਲੜਾਈ ਤੋਂ ਬਾਅਦ ਸਿੱਖਾਂ ਦਾ ਲਗਾਤਾਰ ਪਿੱਛਾ ਕੀਤਾ ਗਿਆ ਤਾਂ ਕਿ ਉਨ੍ਹਾਂ ਨੂੰ ਹਥਿਆਰ ਸੁੱਟਣ ਲਈ ਮਜਬੂਰ ਕੀਤਾ ਜਾ ਸਕੇ। . . . ਭਾਈ ਮਹਾਰਾਜ ਸਿੰਘ ਅਤੇ ਕਰਨਲ ਰਛਪਾਲ ਸਿੰਘ ਨੇ ਹਥਿਆਰ ਨਹੀਂ ਸੀ ਸੁੱਟੇ ਅਤੇ ਅੰਗਰੇਜ਼ ਫ਼ੌਜ ਨੂੰ ਚਕਮਾ ਦੇ ਕੇ ਘੇਰੇ ਵਿੱਚੋਂ ਨਿਕਲ ਗਏ ਸਨ।

ਦੂਜੇ ਪਾਸੇ ਲਾਹੌਰ ਦਰਬਾਰ ਦੀਆਂ ਵਫ਼ਾਦਾਰ ਫ਼ੌਜਾਂ ਨੇ ਆਪਣੇ ਕਮਾਂਡਰਾਂ ਸਮੇਤ ਅੰਤ ਸਮੇਂ ਤਕ ਅੰਗਰੇਜ਼ਾਂ ਦਾ ਸਾਥ ਦਿੱਤਾ। ਜਿਸ ਤਰ੍ਹਾਂ ਦਰਸਾਇਆ ਜਾ ਚੁੱਕਾ ਹੈ ਕਿ ਇਹ ਅੰਗਰੇਜ਼ਾਂ ਦੇ ਬਹਿਕਾਵੇ ਵਿਚ ਆ ਕੇ ਮਹਾਰਾਜਾ ਦਲੀਪ ਸਿੰਘ ਦਾ ਰਾਜ ਬਚਾਉਣ ਲਈ ਅੰਗਰੇਜ਼ਾਂ ਦਾ ਸਾਥ ਦੇ ਰਹੇ ਸਨ ਅਤੇ ਸਿੱਖਾਂ ਦੇ ਹਿਤੈਸ਼ੀ ਰੈਜੀਡੈਂਟ ਹੈਨਰੀ ਲਾਰੰਸ ਵਲੋਂ ਵੀ ਇਹੋ ਦਰਸਾਇਆ ਜਾ ਰਿਹਾ ਸੀ। ਇਹ ਫ਼ੌਜੀ ਕਮਾਂਡਰ ਸਨ ਜਨਰਲ ਕੋਰਟਲੈਂਡ, ਕਰਨਲ ਸਟੈਂਨਬੈਕ, ਸ਼ੇਖ਼ ਇਮਾਮ-ਉ-ਦੀਨ, ਫ਼ਤਿਹ ਸਿੰਘ, ਮਿਸਰ ਸਾਹਿਬ ਦਿਆਲ ਤੇ ਜਵਾਹਰ ਮੱਲ। ਇਸੇ ਤਰ੍ਹਾਂ ਹੀ ਰੀਜੈਂਸੀ ਕੌਂਸਲ ਦੇ ਬਾਕੀ ਮੈਂਬਰ ਵੀ ਆਖ਼ਿਰ ਤਕ ਅੰਗਰੇਜ਼ਾਂ ਦਾ ਸਾਥ ਦਿੰਦੇ ਰਹੇ ਸਨ, ਇਹ ਸਨ ਰਾਜਾ ਦੀਨਾ ਨਾਥ, ਰਾਜਾ ਤੇਜ ਸਿੰਹੁ, ਭਾਈ ਨਿਧਾਨ ਸਿੰਘ, ਫ਼ਕੀਰ ਨੂਰ-ਉ-ਦੀਨ, ਸ਼ਮਸ਼ੇਰ ਸਿੰਘ ਸੰਧਾਵਾਲੀਆ ਤੇ ਅਤਰ ਸਿੰਘ ਕਾਲਿਆਂਵਾਲਾ।

(ਹਵਾਲਾ: ਸੋਹਣ ਸਿੰਘ ਸੀਤਲ, *ਸਿੱਖ ਮਿਸਲਾਂ ਤੇ ਸਰਦਾਰ ਘਰਾਣੇ*) ਇਸ ਤੋਂ ਬਿਨਾਂ ਜਿਨ੍ਹਾਂ ਹੋਰ ਸਰਦਾਰਾਂ ਨੇ ਇਸ ਯੁੱਧ ਸਮੇਂ ਅੰਗਰੇਜ਼ਾਂ ਦਾ ਸਾਥ ਦਿੱਤਾ, ਉਹ ਸਨ:- ਬੁੱਧ ਸਿੰਘ ਮੁਕੇਰੀਆਂ, ਜਨਰਲ ਗੁਲਾਬ ਸਿੰਘ ਭਾਗੋਵਾਲੀਆ, ਕਰਨਲ ਜੀਵਨ ਸਿੰਘ ਕਲਾਸਵਾਲਾ (ਬਾਜਵਾ), ਗੁਰਮੁਖ ਸਿੰਘ ਲੰਮਾਂ, ਦੇਵਾ ਸਿੰਘ ਸਿਧਵਾਂ, ਬਚਨ ਸਿੰਘ ਛੀਨਾ, ਅਰਜਨ ਸਿੰਘ ਚਾਹਲ, ਫ਼ਤਿਹ ਸਿੰਘ ਥੇਹਪੁਰੀਆ, ਅਰਜਨ ਸਿੰਘ ਤੇ ਪ੍ਰਦੁਮਨ ਸਿੰਘ ਪੁੱਤਰ ਭਾਈ ਗੁਰਮੁਖ ਸਿੰਘ, ਫ਼ਤਿਹ ਸਿੰਘ ਹੱਟੂ, ਫ਼ਤਿਹ ਸਿੰਘ ਮਾਨ (ਮੁਗ਼ਲਚੱਕ), ਸਰਦੂਲ ਸਿੰਘ ਮਾਨ (ਪਿੰਡ ਮਾਨਾਂਵਾਲਾ), ਜਰਨਲ ਮਹਿਤਾਬ ਸਿੰਘ ਮਜੀਠੀਆ ਪੁੱਤਰ ਅਮਰ ਸਿੰਘ ਖੁਰਦ (ਮਜੀਠਾ), ਨਾਹਰ ਸਿੰਘ ਐਮਾਂ, ਹਰਦਿੱਤ ਸਿੰਘ ਪਢਾਣੀਆਂ, ਕਾਹਨ ਸਿੰਘ ਪੁੱਤਰ ਸ਼ਾਮ ਸਿੰਘ ਅਟਾਰੀਵਾਲਾ, ਪੰਜਾਬ ਸਿੰਘ ਪੁੱਤਰ ਹਰੀ ਸਿੰਘ ਨਲੂਆ, ਨਿਹਾਲ ਸਿੰਘ ਆਹਲੂਵਾਲੀਆ, ਠਾਕਰ ਸਿੰਘ ਪੁੱਤਰ ਲਹਿਣਾ ਸਿੰਘ ਸੰਧਾਵਾਲੀਆ, ਸੋਭਾ ਸਿੰਘ ਪੁੱਤਰ ਜੋਧ ਸਿੰਘ ਕਲਸੀਆਂ, ਸੁਜਾਨ ਸਿੰਘ (ਭਰਾ ਨਿਧਾਨ ਸਿੰਘ ਪੰਜਹੱਥਾ), ਕਰਨਲ ਜਗਤ ਸਿੰਘ ਮਾਨ ਮੁਗ਼ਲਚੱਕ ਤੇ ਜਨਰਲ ਗੁਰਦਿੱਤ ਸਿੰਘ ਪੁੱਤਰ ਅਮਰ ਸਿੰਘ ਖੁਰਦ। ਇਸ ਤੋਂ ਇਲਾਵਾ ਸਰਦਾਰ ਝੰਡਾ ਸਿੰਘ ਬਟਾਲੀਆ, ਕਰਨਲ ਨੂਰ-ਉ-ਦੀਨ, ਕਰਨਲ ਭੂਪ ਸਿੰਘ, ਜਨਰਲ ਗੁਲਾਬ ਸਿੰਘ ਪਹੂਵਿੰਡੀਆ, ਕਰਨਲ ਬੁੱਧ ਸਿੰਘ, ਕਰਨਲ ਬਹਾਦਰ ਸਿੰਘ, ਕਰਨਲ ਬਾਬੂ ਪਾਂਡੇ, ਬੂੜ ਸਿੰਘ ਅਤੇ ਦੀਵਾਨ ਕਿਸ਼ਨ ਚੰਦ ਨੇ ਵੀ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ। (ਹਵਾਲਾ: ਕਰਨੈਲ ਸਿੰਘ, *ਐਂਗਲੋ ਸਿੱਖ ਵਾਰਜ਼*)। ਸੋਹਨ ਲਾਲ ਸੂਰੀ ਮੁਤਾਬਿਕ ਅੰਗਰੇਜ਼ਾਂ ਦਾ ਸਾਥ ਦੇਣ ਵਾਲਿਆਂ ਵਿਚ ਇਹ ਵੀ ਸ਼ਾਮਲ ਸਨ: ਕੇਹਰ ਸਿੰਘ, ਕ੍ਰਿਪਾਲ ਸਿੰਘ ਮਲਵਈ, ਰਾਮ ਸਿੰਘ ਝਲਾਂਵਾਲਾ, ਮੰਗਲ ਸਿੰਘ, ਗੁਰਦਿਤ ਸਿੰਘ ਮਲਵਈ, ਲਾਲ ਸਿੰਘ ਕਾਲਿਆਂਵਾਲਾ, ਰਾਏ ਮੂਲ ਸਿੰਘ, ਫਤਿਹ ਸਿੰਘ ਚੁਹਰਕਾਣਾ, ਬਾਬਾ ਮਹਾਂ ਸਿੰਘ, ਮਿਸਰ ਮੇਘ ਰਾਜ, ਚੰਦਾ ਸਿੰਘ ਕਲਾਸਵਾਲੀਆ, ਗੰਡਾ ਸਿੰਘ ਮਜੀਠੀਆ, ਰਤਨ ਚੰਦ, ਕਾਹਨ ਸਿੰਘ ਨਕੱਈ ਤੇ ਕਰਨਲ ਰਤਨ ਸਿੰਘ। (ਹਵਾਲਾ: ਉਮਦਾਤ-ਉਤ-ਤਵਾਰੀਖ਼)

ਅੰਗਰੇਜ਼ਾਂ ਸਿੱਖਾਂ ਦੀਆਂ ਲੜਾਈਆਂ ਦਾ ਜੋ ਵੀ ਨਤੀਜਾ ਰਿਹਾ ਹੋਵੇ, ਪਰ ਦੁਨੀਆ ਦੇ ਇਤਿਹਾਸ ਵਿਚ ਇਨ੍ਹਾਂ ਲੜਾਈਆਂ ਨੂੰ ਸਿੱਖਾਂ ਦੀ ਬਹਾਦਰੀ ਕਾਰਨ ਹਮੇਸ਼ਾ ਯਾਦ ਕੀਤਾ ਜਾਂਦਾ ਰਹੇਗਾ। ਪੈਅਨ ਨੇ ਠੀਕ ਹੀ ਕਿਹਾ ਸੀ ਕਿ ਸਿੱਖਾਂ ਵੱਲੋਂ ਲੜਾਈਆਂ ਦੌਰਾਨ ਵਿਖਾਈ ਗਈ ਬੇਮਿਸਾਲ ਬਹਾਦਰੀ ਅਤੇ ਦੇਸ਼-ਭਗਤੀ ਦੇ ਜਜ਼ਬੇ ਕਾਰਨ ਅੰਗਰੇਜ਼ਾਂ ਵੱਲੋਂ ਇਨ੍ਹਾਂ ਨੂੰ ਹਮੇਸ਼ਾਂ ਲਈ ਇੱਜ਼ਤ ਅਤੇ ਸਨਮਾਨ ਪੂਰਵਕ ਯਾਦ ਕੀਤਾ ਜਾਂਦਾ ਰਹੇਗਾ। "The splendid bravery and the pervid patriotism displayed by the Sikhs throughout the Punjab wars will always be remembered by the British with admiration and respect." (From the book *'History of the Sikhs',* by C. H. Payne, p. 188). ■

# ਸਭਰਾਉਂ ਦੀ ਅਮਰ ਗਾਥਾ

*-ਡਾ. ਰਾਜਿੰਦਰ ਸਿੰਘ ਕੁਰਾਲੀ**

ਸਤਲੁਜ ਦਾ ਪਾਣੀ ਸ਼ਾਂਤ ਵਗ਼ ਰਿਹਾ ਸੀ। ਇਹ ਵੱਡੇ ਤੂਫਾਨ ਤੋਂ ਪਹਿਲਾਂ ਦੀ ਸ਼ਾਂਤੀ ਸੀ। ਕੁਝ ਸਮੇਂ ਬਾਅਦ ਇੱਥੇ ਘਮਸਾਨ ਮੱਚਣਾ ਸੀ। ਖਾਲਸੇ ਦੀ ਬੇਮਿਸਾਲ ਸੂਰਬੀਰਤਾ ਤੇ ਸ਼ਹਾਦਤਾਂ ਦਾ ਇਸ ਨੇ ਮੰਜ਼ਰ ਤੱਕਣਾ ਸੀ। ਇਤਿਹਾਸ ਇਨ੍ਹਾਂ ਪਲਾਂ ਨੂੰ ਨਿਵਾਜਣ ਲਈ ਤਿਆਰ ਹੋ ਰਿਹਾ ਸੀ। ਅੰਮ੍ਰਿਤ ਵੇਲੇ ਬਜ਼ੁਰਗ ਚਿਹਰਾ ਇਸ ਦੇ ਪਾਣੀ ਵਿਚ ਇਸ਼ਨਾਨ ਕਰਨ ਲਈ ਉਤਰਿਆ ਤੇ ਜਪੁਜੀ ਸਾਹਿਬ ਦੀਆਂ ਪਾਵਨ ਧੁਨਾਂ ਨਾਲ ਇਕਸੁਰ ਹੋ ਗਿਆ। ਪਾਠ ਦੀ ਸੰਪੂਰਨਤਾ ਪਿੱਛੋਂ ਉਸ ਦੇ ਹੱਥ ਅਰਦਾਸ ਲਈ ਜੁੜ ਗਏ। ਉਸ ਨੇ ਖਾਲਸਾ ਫੌਜ ਦੀ ਫਤਿਹ ਦੀ ਜਾਚਨਾ ਕਰਦਿਆਂ ਹਾਰ ਦੇਖਣ ਨਾਲੋਂ ਮਾਤ-ਭੂਮੀ ਲਈ ਮਰ ਮਿਟਣ ਦਾ ਪ੍ਰਣ ਕੀਤਾ। ਇਹ ਬਜ਼ੁਰਗ ਸਿੱਖ ਪੰਥ ਦਾ ਮਹਾਨ ਯੋਧਾ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਸੀ। ਉਸ ਦੇ ਰੋਮ-ਰੋਮ ਵਿਚ ਪੰਥ-ਪ੍ਰਸਤੀ ਗਰਦਿਸ਼ ਕਰ ਰਹੀ ਸੀ। ਸੋਚਾਂ ਵਿਚ ਸਿੱਖ ਇਤਿਹਾਸ ਦੇ ਮਾਨਵਤਾ ਲਈ *ਸਵਾ ਲਾਖ ਸੇ ਏਕ ਲੜਾਊਂ* ਦੇ ਲਾਸਾਨੀ ਕਾਰਨਾਮੇ ਘੁੰਮ ਰਹੇ ਸਨ। ਮਨ ਦੇਸ਼ ਤੇ ਕੌਮ ਲਈ *ਪੁਰਜਾ ਪੁਰਜਾ ਕਟਿ ਮਰੈ* ਦੀ ਭਾਵਨਾ ਨਾਲ ਭਰਿਆ ਹੋਇਆ ਸੀ। ਅਸਲ ਵਿਚ ਉਸ ਦਾ ਬਜ਼ੁਰਗ ਤਨ ਨਹੀਂ ਬਲਵਾਨ ਮਨ *ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥* ਦੇ ਜਾਪ ਨਾਲ ਪ੍ਰਚੰਡ ਹੋ ਰਿਹਾ ਸੀ।

ਸਭਰਾਉਂ ਦੇ ਮੈਦਾਨ ਵਿਚ ੧੦ ਫਰਵਰੀ, ੧੮੪੬ ਈ. ਨੂੰ ਸਿੱਖਾਂ ਦੀਆਂ ੬੭ ਤੋਪਾਂ ਵੈਰੀ ਦਾ ਕਹਿਰ ਰੋਕਣ ਲਈ ਖੜੀਆਂ ਸਨ। ਦੂਜੇ ਪਾਸੇ ਅੰਗਰੇਜ਼ਾਂ ਦੀਆਂ ਧਰਤੀ ਹਿਲਾ ਦੇਣ ਵਾਲੀਆਂ ੬੦ ਤੋਪਾਂ ਤੇ ੧੯੦੦੦ ਬੰਦੂਕਾਂ ਖੂਨ ਪੀਣੀਆਂ ਅੱਖਾਂ ਨਾਲ ਸਿੱਖਾਂ ਨੂੰ ਦੇਖ ਰਹੀਆਂ ਸਨ। ਨੈਪੋਲੀਅਨ ਨਾਲ ਜੰਗਾਂ ਲੜ ਚੁੱਕੇ ਯੋਧੇ ਉਨ੍ਹਾਂ ਦੇ ਕਮਾਂਡਰ ਸਨ। ਉਨ੍ਹਾਂ ਕੋਲ ਮਾਰੂ ਹਥਿਆਰ ਹੀ ਨਹੀਂ ਸਾਜ਼ਿਸ਼ਾਂ ਤੇ ਸਿੱਖ ਫੌਜ ਦੇ ਕਮਾਂਡਰ ਇਨ ਚੀਫ਼ ਤੇਜ ਸਿਹੁੰ ਤੇ ਪ੍ਰਧਾਨ ਮੰਤਰੀ ਲਾਲ ਸਿਹੁੰ ਵਰਗੇ ਗ਼ੈਰ-ਪੰਜਾਬੀ ਗੱਦਾਰਾਂ ਦਾ ਸਾਥ ਸੀ। ਪੰਜਾਬ ਦੀ ਮਿੱਟੀ ਨਾਲ ਇਨ੍ਹਾਂ ਨੂੰ ਕੋਈ ਮੋਹ ਨਹੀਂ ਸੀ। ਕੇਵਲ ਨੌਕਰੀ ਦੀ ਗਰਜ ਨਾਲ ਮਹਾਰਾਜਾ ਰਣਜੀਤ ਸਿੰਘ ਕੋਲ ਭਰਤੀ ਹੋਏ ਸਨ। ਇਨ੍ਹਾਂ ਨੇ ਸਿੱਖ ਫੌਜ ਦੇ ਭੇਤ ਅੰਗਰੇਜ਼ਾਂ ਨੂੰ ਦੱਸੇ ਅਤੇ ਸਿੱਖ ਫੌਜ ਲਈ ਅਸਲੇ ਤੇ ਰਸਦ ਵੀ ਪੂਰੀ ਤਰ੍ਹਾਂ ਨਾ ਭੇਜੀ। ਭਖਵੇਂ ਯੁੱਧ ਦੌਰਾਨ ਸਿੱਖਾਂ ਦਾ ਮਨੋਬਲ ਤੋੜਨ ਲਈ

---

**ਟੀਚਰ ਕਾਲੋਨੀ, ਵਾਰਡ ਨੰ. ੧੧, ਕੁਰਾਲੀ,੧੪੦੧੦੩; ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ। ਮੋ. +੯੧੭੦੦੯੩੫੬੬੦੭*

ਹਜ਼ਾਰਾਂ ਸਾਥੀਆਂ ਸਮੇਤ ਯੁੱਧ ਦੇ ਮੈਦਾਨ ਵਿੱਚੋਂ ਭੱਜ ਜਾਣ ਦੀ ਵਿਉਂਤ ਬਣਾਈ। ਤੇਜ ਸਿਹੁੰ ਨੇ ੯ ਫਰਵਰੀ ਨੂੰ ਸ਼ਾਮ ਸਮੇਂ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਅੰਗਰੇਜ਼ ਸੈਨਾ ਦੀ ਅਥਾਹ ਸ਼ਕਤੀ ਦਾ ਡਰਾਵਾ ਦੇ ਕੇ ਯੁੱਧ ਵਿੱਚੋਂ ਭੱਜ ਜਾਣ ਲਈ ਉਕਸਾਇਆ ਪਰ ਸ਼ਾਮ ਸਿੰਘ ਅਟਾਰੀ ਗੱਦਾਰੀ ਦੀ ਨਹੀਂ ਵਫਾਦਾਰੀ ਦੀ ਅਮਰ ਤਵਾਰੀਖ ਆਪਣੇ ਖ਼ੂਨ ਨਾਲ ਲਿਖਣ ਜਾ ਰਿਹਾ ਸੀ।

ਸਫੈਦ ਪੋਸ਼ਾਕ ਵਿਚ ਸੋਭ ਰਹੇ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਖਾਲਸਾ ਫੌਜ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ, "ਪਿਆਰੇ ਖਾਲਸਾ ਜੀ! ਸਾਡੇ ਗੁਰੂ ਸਹਿਬਾਨ ਦਾ ਜੀਵਨ ਦੁਖੀ ਮਨੁੱਖਤਾ ਦੀ ਬਾਂਹ ਫੜਨ ਤੇ ਇਨਸਾਫ ਦੀ ਸਥਾਪਨਾ ਲਈ ਆਪਣੇ ਲਹੂ ਦਾ ਇਕ-ਇਕ ਕਤਰਾ ਕੁਰਬਾਨ ਕਰਨ ਦਾ ਇਕਰਾਰ ਹੈ। ਚਮਕੌਰ ਸਾਹਿਬ ਵਿਖੇ ੪੦ ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ ਨੇ ਵੈਰੀ ਦੀ ਫੌਜ ਵਿਚ ਭੜਥੂ ਪਾਉਣ ਦਾ ਮਹਾਨ ਕਾਰਨਾਮਾ ਕੀਤਾ। ਸਿੰਘਾਂ ਨੇ ਲੁੱਟ ਮਚਾਉਣ ਤੇ ਭਾਰਤ ਦੀਆਂ ਬਹੂ-ਬੇਟੀਆਂ ਦੀ ਇੱਜ਼ਤ ਰੋਲਣ ਵਾਲੇ ਨਾਦਰ ਤੇ ਅਬਦਾਲੀ ਜਿਹੇ ਖੂੰਖਾਰ ਦਰਿੰਦਿਆਂ ਦਾ ਮੂੰਹ ਭੰਨ ਕੇ ਲੋਕਾਂ ਦੀ ਜਾਨ ਤੇ ਇਸਤਰੀਆਂ ਦੇ ਸਨਮਾਨ ਨੂੰ ਬਚਾਇਆ। ਦੇਸ਼ ਦੀ ਆਨ ਸ਼ਾਨ ਲਈ ਅੱਜ ਫਿਰ ਮਰ ਮਿਟਣ ਦਾ ਸਮਾਂ ਆ ਗਿਆ ਹੈ। ਆਓ, ਖਾਲਸਾ ਰਾਜ ਨੂੰ ਹੜੱਪਣ ਲਈ ਉਤਾਵਲੀ ਅੰਗਰੇਜ਼ ਲਾਲਸਾ ਦਾ ਮੂੰਹ ਖੰਡੇ ਨਾਲ ਮੋੜ ਸੁੱਟੀਏ!..." ਸਰਦਾਰ ਸ਼ਾਮ ਸਿੰਘ ਦੀ ਤਕਰੀਰ ਨਾਲ ਸਿੱਖ ਫੌਜ ਦਾ ਖੂਨ ਖੌਲਣ ਲੱਗਾ। "ਸਤਿ ਸ੍ਰੀ ਅਕਾਲ" ਦੇ ਜੈਕਾਰੇ ਗੂੰਜਣ ਲੱਗੇ।

ਅਚਾਨਕ ਅੰਗਰੇਜ਼ ਦੀਆਂ ਤੋਪਾਂ ਨਾਲ ਅਕਾਸ਼ ਦਹਿਲ ਗਿਆ। ਧਰਤੀ ਕੰਬਣ ਲੱਗੀ ਤੇ ਰੇਤ ਉਛਲਣੀ ਸ਼ੁਰੂ ਹੋ ਗਈ। ਖਾਲਸਾ ਫੌਜ ਪਹਿਲਾਂ ਹੀ ਰਣਤੱਤੇ ਵਿਚ ਭਿੜਨ ਲਈ ਉਤਾਵਲੀ ਹੋ ਰਹੀ ਸੀ। ਇੱਥੇ ਮੌਤ ਦਾ ਡਰ ਨਹੀਂ; ਸ਼ਹਾਦਤ ਦਾ ਚਾਅ ਤੇ ਫਤਿਹ ਦਾ ਨਿਸ਼ਾਨਾ ਸੀ। ਖਾਲਸਾ ਫੌਜ ਦੇ ਨਗਾਰੇ ਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਜੋਸ਼ ਦੇ ਹੜ੍ਹ ਨੂੰ ਬੁਲੰਦੀਆਂ 'ਤੇ ਲੈ ਗਏ। ਸਿੱਖਾਂ ਦੀਆਂ ਤੋਪਾਂ ਗਰਜਣ ਲੱਗੀਆਂ। ਅੱਲ੍ਹਾ ਹੂ ਅਕਬਰ ਦੇ ਨਾਹਰੇ ਨਾਲ ਇਲਾਹੀ ਬਖਸ਼ ਨੇ ਭਾਰੀ ਤੋਪ ਦਾ ਗੋਲਾ ਵੱਡੇ ਧਮਾਕੇ ਨਾਲ ਫਿਰੰਗੀਆਂ 'ਤੇ ਦਾਗ ਦਿੱਤਾ। ਰਣ ਪੂਰੀ ਤਰ੍ਹਾਂ ਭਖ ਚੁੱਕਿਆ ਸੀ। ਤੋਪਾਂ ਦੇ ਧਮਾਕੇ ੨੦ ਮੀਲ ਦੂਰ ਫਿਰੋਜ਼ਪੁਰ ਤਕ ਲੋਕਾਂ ਦੇ ਕੰਨਾਂ ਦੇ ਪੜਦੇ ਹਿਲਾਉਣ ਲੱਗੇ। ਸਿੱਖਾਂ ਦੀਆਂ ਊਠਾਂ 'ਤੇ ਲੱਦੀਆਂ ੨੦੦ ਜੰਬੂਰਕ (ਛੋਟੀਆਂ ਤੋਪਾਂ) ਫਿਰੰਗੀਆਂ ਦਾ ਫੂਸ ਉਡਾਉਣ ਲੱਗੀਆਂ।

ਲਾਲ ਸਿਹੁੰ ਦੀ ਗੱਦਾਰੀ ਆਪਣੀ ਜ਼ਹਿਰ ਖਿੰਡਾਉਣ ਲੱਗੀ। ਉਸ ਦੀ ਦਿੱਤੀ ਸੂਹ ਅਨੁਸਾਰ ਸਿੱਖਾਂ ਦੇ ਕਮਜ਼ੋਰ ਹਿੱਸੇ 'ਤੇ ਫਿਰੰਗੀਆਂ ਨੇ ਡਿੱਕ ਦੀ ਕਮਾਨ ਹੇਠ ਹੱਲਾ ਬੋਲ ਦਿੱਤਾ। ਅੰਗਰੇਜ਼ ਸੈਨਾ ਸੱਪ ਵਾਂਗ ਵੱਧਣ ਲੱਗੀ। ਸਿੱਖ ਇਸ 'ਤੇ ਸ਼ੇਰਾਂ ਵਾਂਗ ਟੁੱਟ ਪਏ। ਡਿੱਕ ਜ਼ਖ਼ਮੀ ਹੋ ਗਿਆ ਤੇ ਮੌਤ ਦੇ ਮੂੰਹ ਵਿਚ ਜਾਂਦਾ ਮਸਾਂ ਬਚਿਆ।

ਗਿਲਬਰਟ ਦੀ ਡਵੀਜ਼ਨ ਉਸ ਦੇ ਬਚਾਅ ਲਈ ਬਹੁੜੀ। ਇਸ ਭਿਅੰਕਰ ਘਮਸਾਨ ਵਿਚ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਵੱਖ-ਵੱਖ ਮੋਰਚਿਆਂ 'ਤੇ ਜਾ ਕੇ ਸਿੱਖਾਂ ਅੰਦਰ ਜੋਸ਼ ਭਰ ਰਿਹਾ ਸੀ। ਉਸ ਦੇ ਬੋਲ ਫੌਜ ਲਈ ਬਰੂਦ ਬਣ ਰਹੇ ਸਨ। ਹੁਣ ਹੈਰੀ ਸਮਿੱਥ ਦੀ ਡਵੀਜ਼ਨ ਵੀ ਇਸ ਵਿਚ ਝੋਕੀ ਗਈ। ਹਿੰਦ ਪੰਜਾਬ ਦਾ ਜੰਗ ਪੂਰੇ ਉਫਾਨ 'ਤੇ ਆ ਗਿਆ :

*ਆਈਆਂ ਪਲਟਨਾਂ ਬੀੜ ਕੇ ਤੋਪਖਾਨੇ, ਅੱਗੋਂ ਸਿੰਘਾਂ ਨੇ ਪਾਸੇ ਤੋੜ ਸੁੱਟੇ।*
*ਮੇਵਾ ਸਿੰਘ ਤੇ ਮਾਘੇ ਖਾਂ ਹੋਏ ਸਿੱਧੇ, ਹੱਲੇ ਤਿੰਨ ਫਰੰਗੀ ਦੇ ਮੋੜ ਸੁੱਟੇ।*
*ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ੍ਹ ਸ਼ਸਤ੍ਰੀ ਜੋੜ ਵਿਛੋੜ ਸੁੱਟੇ।*
*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।*

ਇਹ ਗਹਿਗੱਚ ਯੁੱਧ ਦਾ ਸਮਾਂ ਸੀ। ਮੌਤ ਤਾਂਡਵ ਮਚਾ ਰਹੀ ਸੀ। ਕਦੇ ਸਿੱਖ ਅੰਗਰੇਜ਼ਾਂ ਦੇ ਛੱਕੇ ਛਡਾਉਣ ਲੱਗਦੇ ਤੇ ਕਦੇ ਅੰਗਰੇਜ਼ਾਂ ਦਾ ਪੱਲੜਾ ਭਾਰੀ ਹੋ ਜਾਂਦਾ। ਇਸ ਸਮੇਂ ਤੇਜਾ ਸਿਹੁੰ ਦੀ ਗੱਦਾਰੀ ਤਬਾਹੀ ਬਣ ਕੇ ਭੜਕੀ। ਉਸ ਨੇ ਸਿੱਖਾਂ ਨੂੰ ਤਾਜ਼ਾ ਦਮ ਫੌਜ ਭੇਜਣ ਦੀ ਥਾਂ ਉਲਟਾ ੫੦੦੦ ਫੌਜੀਆਂ ਨਾਲ ਮੈਦਾਨ ਛੱਡ ਕੇ ਦੌੜਨ ਦੀ ਚਾਲ ਚੱਲੀ ਤੇ ਦਰਿਆ ਪਾਰ ਕਰ ਕੇ ਕਿਸ਼ਤੀਆਂ ਦਾ ਬਣਾਇਆ ਪੁਲ ਤੋੜ ਦਿੱਤਾ। ਇਸ ਸਾਜ਼ਿਸ਼ ਦਾ ਸਿੱਖਾਂ 'ਤੇ ਬਹੁਤ ਭੈੜਾ ਅਸਰ ਪਿਆ। ਲੜਾਈ ਦਾ ਪਾਸਾ ਪਲਟ ਗਿਆ। ਅੰਗਰੇਜ਼ ਸਿੱਖਾਂ 'ਤੇ ਭਾਰੂ ਹੋ ਗਏ।

ਇਸ ਮੌਕੇ 'ਤੇ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਕੌਮ ਦੀ ਤਕਦੀਰ ਬਦਲਣ ਲਈ ਸਭ ਕੁਝ ਜੰਗ ਵਿਚ ਝੋਕ ਦਿੱਤਾ। ਉਹ ਘੋੜੀ 'ਤੇ ਸਵਾਰ ਹੋ ਕੇ ਤੇਗ ਨਾਲ ਅੰਗਰੇਜ਼ ਸੈਨਾ ਵਿਚ ਭੜਥੂ ਮਚਾਉਣ ਲੱਗਾ। ਅੰਗਰੇਜ਼ਾਂ 'ਤੇ ਅਸਮਾਨੀ ਬਿਜਲੀ ਵਾਂਗ ਗਜ਼ਬ ਬਣ ਕੇ ਟੁੱਟੇ ਸਰਦਾਰ ਨਾਲ ਭਿੜਨ ਦਾ ਹੀਆ ਨਹੀਂ ਸੀ। ਉਸ ਪਿੱਛੇ ਸਿੱਖ ਵੀ ਬਹਾਦਰੀ ਦੇ ਜ਼ੌਹਰ ਦਿਖਾਉਣ ਲੱਗੇ। ਮੌਤ ਦੇ ਇਸ ਤੂਫਾਨ ਨੂੰ ਠੱਲਣ ਲਈ ਅੰਗਰੇਜ਼ਾਂ ਦੀਆਂ ਬੰਦੂਕਾਂ ਨੇ ਅੱਗ ਉਗਲੀ। ਸੱਤ ਗੋਲੀਆਂ ਸਰਦਾਰ ਦੇ ਕੌਮ-ਪ੍ਰਸਤੀ ਨਾਲ ਭਰੇ ਸੀਨੇ ਵਿਚ ਉਤਰ ਗਈਆਂ। ਉਹ ਸਰਦਾਰ ਤੋਂ ਅਮਰ ਸ਼ਹੀਦ ਤਕ ਦਾ ਸਫਰ ਤੈਅ ਕਰ ਗਿਆ। ਸਰਦਾਰ ਦੀ ਸ਼ਹਾਦਤ ਪਿੱਛੋਂ ਸਰਦਾਰ ਮੇਵਾ ਸਿੰਘ ਮਜੀਠੀਆ ਤੇ ਸਰਦਾਰ ਹੁਕਮ ਸਿੰਘ ਨੇ ਸੈਨਾ ਦੀ ਕਮਾਨ ਸੰਭਾਲੀ ਤੇ ਸ਼ਹੀਦ ਹੋਣ ਤਕ ਜ਼ਬਰਦਸਤ ਸੰਗਰਾਮ ਮਚਾਇਆ। ਅੰਗਰੇਜ਼ ਤੋਪਾਂ ਨੇ ਬੇਰਹਿਮੀ ਨਾਲ ਸਿੱਖਾਂ ਦਾ ਕਤਲ-ਏ-ਆਮ ਕੀਤਾ। ਕਾਫੀ ਸਿੰਘ ਦਰਿਆ ਵਿਚ ਵੀ ਰੁੜ੍ਹ ਗਏ। "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਿਸੇ ਵੀ ਸਿੱਖ ਨੇ ਹਥਿਆਰ ਨਾ ਸੁੱਟੇ" No Sikh offered to submit and no disciple of Gobind (Sri Guru Gobind Singh Ji) asked for quarter.(J.D. Cunningham, page 284) ੧੦੦੦੦ ਦੇ ਕਰੀਬ ਸਿੱਖ ਸ਼ਹੀਦ ਹੋਏ। ਪੰਜਾਬ ਦੇ ਸਿਰ ਦੁੱਖਾਂ ਦਾ

ਪਹਾੜ ਟੁੱਟ ਪਿਆ। ਸੁਹਾਗਣਾਂ ਦੇ ਸੁਪਨੇ ਗ਼ਮਾਂ ਦੀ ਲੰਮੀ ਰਾਤ ਵਿਚ ਸੌਂ ਗਏ। ਮਾਵਾਂ ਦੀਆਂ ਗੋਦੀਆਂ ਸੁੰਨੀਆਂ ਹੋ ਗਈਆਂ। ਭੈਣਾਂ ਦੀਆਂ ਅੱਖਾਂ ਹੰਝੂਆਂ ਨਾਲ ਭਰ ਗਈਆਂ। ਬੱਚੇ ਪਿਤਾ ਦੀ ਛਾਂ ਤੋਂ ਵਿਰਵੇ ਹੋ ਕੇ ਚੁਣੌਤੀਆਂ ਦੀ ਸਿਖਰ ਦੁਪਹਿਰ ਵਿਚ ਖੜ੍ਹੇ ਹੋ ਗਏ। ਹਰ ਪਾਸੇ "*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ*" ਦਾ ਸਦਮਾ ਸੀ। ਸਹੀ ਅਰਥਾਂ ਵਿਚ ਅੱਜ ਸ਼ੇਰ-ਏ-ਪੰਜਾਬ ਮਰਿਆ ਸੀ।

ਇੰਗਲੈਂਡ ਦੀ 'ਹਾਊਸ ਆਫ ਕਾਮਨਜ਼' ਵਿਚ ਅੰਗਰੇਜ਼ ਮੈਂਬਰ ਸਿਰ ਝੁਕਾਈ ਬੈਠੇ ਸਨ। ਪ੍ਰਧਾਨ ਮੰਤਰੀ ਰਾਬਰਟ ਪੀਲ ਖੜ੍ਹਾ ਹੋ ਕੇ ਸਿੱਖਾਂ ਖ਼ਿਲਾਫ ਲੜੀ ਅੰਗਰੇਜ਼ ਸੈਨਾ ਦੇ ਪੱਤਰ ਦਾ ਹਵਾਲਾ ਦੇ ਰਿਹਾ ਸੀ, "ਨੀਤੀ ਮੈਨੂੰ ਰੋਕਦੀ ਹੈ ਕਿ ਮੈਂ ਹਾਰੇ ਹੋਏ ਖਤਰਨਾਕ ਦੁਸ਼ਮਣ (ਸਿੱਖ ਫੌਜ) ਦੀ ਬਹਾਦਰੀ ਦੀ ਚਰਚਾ ਕਰਾਂ। ਇਹ ਬੇਮਿਸਾਲ ਬਹਾਦਰੀ ਕੇਵਲ ਕਿਸੇ ਇਕ ਸਿੱਖ ਨੇ ਨਹੀਂ ਸਗੋਂ ਪੂਰੀ ਫੌਜ ਨੇ ਵੀ ਦਿਖਾਈ। ਮੇਰੇ ਦੇਸ਼ ਦੇ ਹਿੱਤਾਂ ਲਈ ਜੇ ਇਹ ਜ਼ਰੂਰੀ ਨਾ ਹੁੰਦਾ ਤਾਂ ਆਪਣੇ ਦੇਸ਼ ਲਈ ਮਰ-ਮਿਟਣ ਦੇ ਜਜ਼ਬੇ ਨਾਲ ਭਰੇ ਇਨ੍ਹਾਂ ਸੂਰਮਿਆਂ ਦਾ ਭਿਅੰਕਰ ਕਤਲ-ਏ-ਆਮ ਦੇਖ ਕੇ ਮੈਂ ਫੁੱਟ-ਫੁੱਟ ਕੇ ਰੋ ਪੈਂਦਾ।" ਇਹ ਅੰਗਰੇਜ਼ਾਂ ਦੀ ਸਿੱਖ ਕੌਮ ਦੇ ਚਰਿੱਤਰ, ਬਹਾਦਰੀ ਤੇ ਵਤਨ-ਪ੍ਰਸਤੀ ਦੀ ਭਾਵਨਾ ਨੂੰ ਸ਼ਰਧਾਂਜਲੀ ਸੀ। "Policy precluded me from publicly recording my sentiments on the splendid gallantry of our fallen foe, or to record the acts of heroism displayed not only individually but almost collectively by the Sikh Sardars and army; and I declare, were it not from a deep conviction that my country's good demanded the sacrifice, I could have wept to witness the fearful slaughter of so devoted a body of men.( Sir John J.H. Gordon, *The Sikhs,* page 157-158) ■

*'ਗੁਰਮਤਿ ਪ੍ਰਕਾਸ਼' ਦੇ ਅੰਕ ਦਸੰਬਰ ੨੦੨੧ ਦੇ ਸਫ਼ਾ ੩੨ 'ਤੇ "ਬਾਬਾ ਸੂਰਜ ਮੱਲ" ਦੀ ਥਾਂ "ਬਾਬਾ ਗੁਰਦਿੱਤਾ ਜੀ" ਪੜ੍ਹਿਆ ਜਾਵੇ। -ਸੰਪਾਦਕ*

# ਆਓ, ਆਪਣੇ ਘਰ ਨੂੰ ਧਰਮਸ਼ਾਲ ਬਣਾਈਏ!

*-ਡਾ. ਰਾਜਵਿੰਦਰ ਸਿੰਘ 'ਜੋਗਾ'**

ਸਮੁੱਚੇ ਸੰਸਾਰ ਅੰਦਰ ਹਰ ਮਨੁੱਖ ਆਪਣੇ ਆਪ ਨੂੰ ਸੁਖੀ ਹੋਣਾ ਲੋਚਦਾ ਹੈ। ਸੁੱਖਾਂ ਦੀ ਪ੍ਰਾਪਤੀ ਲਈ ਤਰ੍ਹਾਂ-ਤਰ੍ਹਾਂ ਦੇ ਧਾਰਮਿਕ ਤੇ ਆਰਥਿਕ ਆਹਰ (ਕੰਮ/ਕਾਜ) ਕਰਦਾ ਹੈ। ਸੁੱਖਾਂ ਦੀ ਦੌੜ ਵਿਚ ਹਰੇਕ ਮਨੁੱਖ ਇਕ-ਦੂਜੇ ਤੋਂ ਮੋਹਰੀ ਹੈ। ਇਕ ਮਨੁੱਖ ਦਾ ਮੰਨਣਾ ਹੈ ਕਿ ਬਹੁਤ ਜ਼ਿਆਦਾ ਧਨ ਪ੍ਰਾਪਤ ਕਰਨ ਨਾਲ ਸੁੱਖ ਪ੍ਰਾਪਤ ਕੀਤਾ ਜਾ ਸਕਦਾ ਹੈ। ਦੂਸਰੇ ਦਾ ਮੰਨਣਾ ਹੈ ਕਿ ਕੇਵਲ ਧਾਰਮਿਕ ਕਾਰਜ ਕਰਨ ਨਾਲ ਸੁੱਖਾਂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਜਦ ਕਿ ਸੁੱਖਾਂ ਤੋਂ ਬਹੁਤਾ ਧਨ ਇਕੱਠਾ ਕਰਨ ਵਾਲਾ ਜਾਂ ਕੇਵਲ ਧਰਮ ਕਰਮ ਕਰਨ ਵਾਲਾ) ਦੋਵੇਂ ਹੀ ਵਾਂਝੇ ਰਹਿ ਜਾਂਦੇ ਹਨ। ਸੁੱਖ ਨਾ ਤਾਂ ਬਹੁਤਾ ਧਨ ਇਕੱਠਾ ਕਰਨ ਵਿਚ ਹਨ ਅਤੇ ਨਾ ਹੀ ਇਕੱਲੇ ਧਰਮ-ਕਰਮ ਕਰਨ ਵਿਚ, ਕਿਉਂਕਿ ਇਹ ਦੋਵੇਂ ਰਸਤੇ ਇਕ ਤਰਫੇ ਹਨ। ਜਦੋਂ ਇਨ੍ਹਾਂ ਨੂੰ ਇਕ-ਦੂਜੇ ਦੇ ਪੂਰਕ ਬਣਾ ਕੇ ਚਲਾਂਗੇ, ਤਾਂ ਕਿਤੇ ਸੁੱਖ ਦੀ ਮੰਜ਼ਿਲ 'ਤੇ ਪਹੁੰਚਿਆ ਜਾ ਸਕੇਗਾ। ਦੁੱਖਾਂ ਦਾ ਸਮਾਧਾਨ ਤੇ ਸੁੱਖਾਂ ਦੀ ਪ੍ਰਾਪਤੀ ਲਈ ਗੁਰਬਾਣੀ ਸਾਡਾ ਮਾਰਗ-ਦਰਸ਼ਨ ਕਰਦੀ ਹੈ।

ਸੰਸਾਰ ਵਿਚ ਦੋ ਤਰ੍ਹਾਂ ਦੇ ਮਨੁੱਖ ਰਹਿੰਦੇ ਹਨ, ਚੰਗੇ ਅਤੇ ਮਾੜੇ। ਗੁਰਬਾਣੀ ਅਨੁਸਾਰ ਸਾਰੇ ਮਨੁੱਖ ਇਕ ਅਕਾਲ ਪੁਰਖ ਦੇ ਬਣਾਏ ਹੋਏ ਹਨ, *'ਏਕੁ ਪਿਤਾ ਏਕਸ ਕੇ ਹਮ ਬਾਰਿਕ'* ਜਾਂ *'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥'* ਫਿਰ ਮਨ ਵਿਚ ਪ੍ਰਸ਼ਨ ਉਠਦਾ ਹੈ ਕਿ ਜੇਕਰ ਸਾਰੇ ਮਨੁੱਖ ਇਕ ਪਰਮਾਤਮਾ ਦੇ ਬਣਾਏ ਹੋਏ ਹਨ ਤਾਂ ਚੰਗੇ-ਮਾੜੇ ਕਿਉਂ ਹਨ? ਜਾਂ ਇਨ੍ਹਾਂ ਦੇ ਗੁਣਾਂ ਵਿਚ ਭਿੰਨਤਾ ਕਿਉਂ ਹੈ? ਇਸ ਦੀ ਸਪੱਸ਼ਟਤਾ ਵੀ ਗੁਰਬਾਣੀ ਵਿੱਚੋਂ ਮਿਲ ਜਾਂਦੀ ਹੈ, ਕਿ ਇਹ ਸਾਰਾ ਕੁਝ ਮਨੁੱਖ ਦੀ ਸੰਗਤ ਕਰਕੇ ਜਾਂ ਆਲੇ-ਦੁਆਲੇ ਦੇ ਵਾਤਾਵਰਨ ਕਰਕੇ ਹੁੰਦਾ ਹੈ। ਇਸ ਬਾਰੇ ਭਾਈ ਗੁਰਦਾਸ ਜੀ ਨੇ ਬੜੀ ਸੁੰਦਰ ਉਦਾਹਰਨ ਪੇਸ਼ ਕੀਤੀ ਹੈ, ਕਿ ਜਿਵੇਂ ਸ੍ਵਾਂਤਿ ਨਛੱਤਰ ਦੀ ਬੂੰਦ ਇੱਕੋ ਜਿਹੀ ਵੱਖ-ਵੱਖ ਥਾਂ ਡਿੱਗ ਕੇ ਅਲੱਗ-ਅਲੱਗ ਰੂਪ ਧਾਰਨ ਕਰ ਲੈਂਦੀ ਹੈ। ਇਸੇ ਤਰ੍ਹਾਂ ਸੰਗਤ ਕਰ ਕੇ ਅਲੱਗ-ਅਲੱਗ ਗੁਣ ਪੈਦਾ ਹੋ ਜਾਂਦੇ ਹਨ :

*ਸਮਸਰਿ ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈ।...*
*ਆਪੇ ਆਪਿ ਵਰਤਦਾ ਸਤਿਸੰਗਿ ਸੁਭਾਈ ॥* *(ਵਾਰ ੨:੫)*

ਭਾਵ, ਮਨੁੱਖੀ ਜ਼ਿੰਦਗੀ ਵਿਚ ਸਭ ਤੋਂ ਪਹਿਲਾਂ ਘਰ ਦਾ, ਫਿਰ ਆਲੇ-ਦੁਆਲੇ

---

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਐਸੋਸੀਏਟ ਸੰਪਾਦਕ, ਗੁਰਦੁਆਰਾ ਗਜ਼ਟ (ਮਾਸਿਕ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੫੦੧੩-੦੦੪੫੯*

ਦਾ ਵਾਤਾਵਰਨ ਚੰਗੇ-ਮਾੜੇ ਗੁਣਾਂ ਦਾ ਮੁੱਢ ਬੰਨਦਾ ਹੈ। ਇਸ ਲਈ ਸਭ ਤੋਂ ਪਹਿਲਾਂ ਸਾਨੂੰ ਆਪਣੇ ਦੁਨਿਆਵੀ ਘਰਾਂ ਨੂੰ ਗੁਰਮਤਿ ਦੀ ਰੋਸ਼ਨੀ ਵਿਚ ਧਰਮਸ਼ਾਲ ਦਾ ਰੂਪ ਦੇਣਾ ਪਵੇਗਾ ਤਾਂ ਅਸੀਂ ਸੁੱਖਾਂ ਦੀ ਪ੍ਰਾਪਤੀ ਦਾ ਆਨੰਦ ਮਾਣ ਸਕਾਂਗੇ। ਇੱਥੇ ਧਰਮਸ਼ਾਲ ਦਾ ਭਾਵ ਇਹ ਨਹੀਂ ਲੈਣਾ ਕਿ ਜਿਸ ਤਰ੍ਹਾਂ ਦੁਨਿਆਵੀ ਧਰਮਸ਼ਾਲਵਾਂ ਯਾਤਰੂਆਂ ਦੇ ਠਹਿਰਨ ਲਈ ਬਣੀਆਂ ਹੋਈਆਂ ਸਨ, ਘਰ ਨੂੰ ਉਸ ਤਰ੍ਹਾਂ ਯਾਤਰੂ ਸਥਾਨ ਬਣਾਉਣਾ ਪਏਗਾ। ਇੱਥੇ ਭਾਈ ਗੁਰਦਾਸ ਜੀ ਦੇ ਬਚਨ ਅਨੁਸਾਰ *'ਘਰਿ ਘਰਿ ਅੰਦਰ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ'* ਦੀ ਰੋਸ਼ਨੀ ਵਿਚ ਘਰ ਦਾ ਮਾਹੌਲ (ਵਾਤਾਵਰਨ) ਗੁਰਮਤਿ ਅਨੁਸਾਰੀ ਬਣਾਉਣ ਤੋਂ ਹੈ, ਕਿਉਂਕਿ ਬੱਚੇ ਦੀ ਮੁੱਢਲੀ ਪਰਵਰਿਸ਼ ਘਰ ਵਿਚ ਹੁੰਦੀ ਹੈ। ਜਿਸ ਤਰ੍ਹਾਂ ਦਾ ਘਰ ਦਾ ਮਾਹੌਲ ਹੋਵੇਗਾ, ਉਸ ਤਰ੍ਹਾਂ ਦਾ ਜੀਵਨ ਬਣਨਾ ਸ਼ੁਰੂ ਹੋ ਜਾਂਦਾ ਹੈ। ਬਚਪਨ ਵਿਚ ਜੋ ਸੰਸਕਾਰ ਬਣ ਗਏ ਉਨ੍ਹਾਂ ਦਾ ਅਸਰ ਪੂਰੇ ਜੀਵਨ ਉੱਪਰ ਰਹਿੰਦਾ ਹੈ। ਜਿਸ ਤਰ੍ਹਾਂ ਕਿਸੇ ਫ਼ਲਦਾਰ ਛੋਟੇ ਬੂਟੇ (ਪੌਦੇ) ਨੂੰ ਪੇਂਦ (ਕਲਮ) ਚੜ੍ਹਾ ਕੇ ਉਸ ਦੀ ਅਗਲੇਰੀ ਨਸਲ ਹੀ ਬਦਲ ਦਿੱਤੀ ਜਾਂਦੀ ਹੈ ਇਸ ਤਰ੍ਹਾਂ ਬੱਚੇ ਨੂੰ ਬਚਪਨ ਵਿਚ ਹੀ ਅਜਿਹੀ ਲਗਨ ਲਾਉਣੀ ਚਾਹੀਦੀ ਹੈ, ਕਿ ਉਸ ਦਾ ਅਗਲੇਰਾ ਜੀਵਨ ਮਨ, ਬਚਨ ਤੇ ਕਰਮ 'ਤੇ ਚੱਲਣ ਵਾਲਾ ਬਣ ਜਾਵੇ। ਇਹ ਤਾਂ ਹੀ ਸੰਭਵ ਹੋਵੇਗਾ ਜੇਕਰ ਘਰ ਨੂੰ ਧਰਮਸ਼ਾਲ ਦਾ ਰੂਪ ਦਿੱਤਾ ਜਾਵੇ। ਘਰ ਨੂੰ ਧਰਮਸ਼ਾਲ ਬਣਾਉਣ ਹਿਤ ਸਭ ਤੋਂ ਪਹਿਲਾਂ ਅਸੀਂ 'ਘਰ' ਬਾਰੇ ਕੁਝ ਸਮਝਣ ਦਾ ਯਤਨ ਕਰਾਂਗੇ।

**ਘਰ ਕੀ ਹੈ?**

ਆਮ ਤੌਰ 'ਤੇ ਘਰ ਮਿੱਟੀ, ਇੱਟਾਂ, ਪੱਥਰ, ਲੋਹਾ ਜਾਂ ਲੱਕੜ ਆਦਿ ਦਾ ਬਣਿਆ ਹੁੰਦਾ ਹੈ। ਕੀ ਅਸੀਂ ਇਸ ਤਰ੍ਹਾਂ ਦੇ ਮਟੀਰੀਅਲ (ਪਦਾਰਥ) ਦੇ ਬਣੇ ਢਾਂਚੇ (Structure) ਨੂੰ ਘਰ ਕਹਿ ਸਕਦੇ ਹਾਂ? ਕੁਝ ਦਾ ਜਵਾਬ ਹੋਵੇਗਾ ਹਾਂ ਤੇ ਕੁਝ ਦਾ ਨਾਂਹ। ਇਸ ਬਣਾਏ ਹੋਏ ਘਰ ਅਤੇ ਘਰ ਵਿਚ ਰੱਖੀਆਂ ਵਸਤੂਆਂ ਨਾਲ ਬਾਹਰੀ ਤੌਰ 'ਤੇ ਸਾਡਾ ਪਿਆਰ ਪੈ ਜਾਂਦਾ ਹੈ, ਕਿਉਂਕਿ ਇਸ ਨੂੰ ਅਸੀਂ ਆਪ ਬਣਾਇਆ, ਬਣਵਾਇਆ ਜਾਂ ਖਰੀਦਿਆ ਹੁੰਦਾ ਹੈ। ਮਨੁੱਖ ਆਪਣੇ ਸੰਸਾਰੀ ਘਰ ਅਤੇ ਘਰ ਦੀਆਂ ਵਸਤੂਆਂ ਨਾਲ ਪ੍ਰੇਮ ਪਾ ਕੇ ਰੱਜ ਨਹੀਂ ਸਕਦਾ, ਕਿਉਂਕਿ ਇਹ ਦੁਨੀਆ ਦੇ ਰੰਗ ਤਮਾਸ਼ੇ ਹਨ- *ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ। ... ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ॥* ਕਿਉਂਕਿ ਦੁਨਿਆਵੀ ਕੰਮਾਂ ਅਤੇ ਵਪਾਰਾਂ ਵਿਚ ਲੱਗਿਆ ਮਨੁੱਖ ਕਦੀ ਲਾਭ ਪ੍ਰਾਪਤ ਕਰਦਾ ਹੈ ਤੇ ਕਦੀ ਤੋਟਾ ਖਾਂਦਾ ਹੈ। ਫਿਰ ਇਸ ਸੰਬੰਧ ਵਿਚ ਸੁਖੀ ਤੇ ਦੁਖੀ ਵੀ ਹੁੰਦਾ ਹੈ। ਉਸ ਦੀ ਹਾਲਤ ਇਕ ਰਸ ਨਹੀਂ ਰਹਿੰਦੀ। ਇਸ ਦੇ ਉਲਟ ਜਦੋਂ ਗੁਰੂ ਦੇ ਪ੍ਰੇਮ ਵਿਚ ਲੱਗ ਕੇ ਵਣਜ ਕਰਦਾ ਹੈ ਤਾਂ ਖੁਸ਼ੀ-ਗ਼ਮੀ ਦੀ ਹਾਲਤ ਇਕ ਰਸ ਹੋ ਜਾਂਦੀ ਹੈ :

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*

*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥*

*(ਸ੍ਰੀ ਗ੍ਰੰਥ ਸਾਹਿਬ, ੨੧੯)*

ਪ੍ਰੋਫੈਸਰ ਪੂਰਨ ਸਿੰਘ ਜੀ ਨੇ 'ਘਰ ਦਾ ਪਿਆਰ' ਲੇਖ ਵਿਚ ਕਿਹਾ ਹੈ, ਕਿ "ਘਰ ਇਕੱਲਾ ਪੱਥਰ, ਮਿੱਟੀ ਜਾਂ ਲੱਕੜ ਆਦਿ ਦੇ ਬਣੇ ਨੂੰ ਨਹੀਂ ਕਿਹਾ ਜਾਂਦਾ। ਘਰ ਉਹ ਹੈ, ਜਿੱਥੇ ਸਧਰਾਂ ਪਲਦੀਆਂ ਨੇ, ਘਰ ਉਹ ਹੈ ਜਿੱਥੇ ਸਾਰਾ ਦਿਨ ਕੰਮਕਾਰ ਕਰ ਕੇ ਅਤੇ ਥੱਕ ਟੁੱਟ ਕੇ ਸ਼ਾਮ ਨੂੰ ਪਰਤਨ ਦਾ ਦਿਲ ਕਰਦਾ ਹੈ।" ਕੀ ਸਾਡਾ ਘਰ ਵੀ ਅਜਿਹਾ ਹੈ? ਜਿੱਥੇ ਸਾਡਾ ਪਰਤਨ ਨੂੰ ਦਿਲ ਕਰਦਾ ਹੈ। ਅਸੀਂ ਜਿੱਥੇ ਰਹਿੰਦੇ ਹਾਂ, ਉਹ ਘਰ ਕਿਸ ਤਰ੍ਹਾਂ ਦਾ ਹੈ ਅਤੇ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ? ਦੁਨਿਆਵੀ ਸੁੰਦਰ ਘਰਾਂ ਦੀ ਦੌੜ ਵਿਚ ਮਨੁੱਖ ਕਿਧਰ ਨੂੰ ਜਾ ਰਿਹਾ ਹੈ? ਜਿੰਨੇ ਵੱਡੇ ਅਤੇ ਸੁੰਦਰ ਘਰ ਬਣਾਏ ਹਨ ਉਨ੍ਹੇ ਹੀ ਪਿਆਰ ਤਰਫੋਂ ਵਿੱਚੋਂ ਖਾਲੀ ਜਾਪਦੇ ਹਨ। ਘਰ ਭਾਵੇਂ ਛੋਟਾ ਹੀ ਕਿਉਂ ਨਾ ਹੋਵੇ ਜੇ ਉਸ ਵਿਚ ਰਹਿਣ ਵਾਲੇ ਵਿਅਕਤੀ ਪਿਆਰ ਅਤੇ ਸਕੂਨ ਨਾਲ ਰਹਿੰਦੇ ਹਨ ਤਾਂ ਉਨ੍ਹਾਂ ਜਿਹਾ ਸੰਸਾਰ 'ਤੇ ਕੋਈ ਸੁਖੀ ਨਹੀਂ। ਉਪਰੋਕਤ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਸਾਨੂੰ ਗੁਰਬਾਣੀ ਵਿੱਚੋਂ ਸੇਧ ਲੈ ਕੇ ਆਪਣੇ ਜੀਵਨ ਵਿਚ ਅਪਣਾਉਣੀ ਚਾਹੀਦੀ ਹੈ।

ਸਭ ਤੋਂ ਪਹਿਲਾਂ ਅਸੀਂ ਵੇਖਣਾ ਹੈ ਕਿ ਗੁਰਬਾਣੀ ਵਿਚ ਘਰ ਸੰਬੰਧੀ ਕੀ ਕਿਹਾ ਗਿਆ ਹੈ? ਗੁਰਬਾਣੀ ਵਿਚ ਘਰ ਬਾਰੇ ਬਹੁਤ ਸਾਰੇ ਸ਼ਬਦ ਵਰਤੇ ਗਏ ਹਨ। ਇੱਥੇ ਅਸੀਂ ਗੁਰਬਾਣੀ ਦੇ ਸਿਰਲੇਖਾਂ ਵਿਚ ਆਏ ਘਰ (ਜੋ ਘਰ ਪਹਿਲਾ ਤੋਂ ਸਤਾਰ੍ਹਾਂ ਤਕ ਆਏ ਹਨ, ਉਨ੍ਹਾਂ ਦੇ ਅਰਥ ਸੰਗੀਤ ਨਾਲ ਸੰਬੰਧਿਤ ਹਨ) ਦੀ ਵਿਚਾਰ ਨਹੀਂ ਕਰਨੀ। ਅਸੀਂ ਗੁਰਬਾਣੀ ਵਿਚ ਆਏ ਦੁਨਿਆਵੀ ਘਰ, ਗ੍ਰਿਹ ਜਾਂ ਸਰੀਰ ਲਈ ਵਰਤੇ ਸਬਦਾਂ ਸਬੰਧੀ ਵਿਚਾਰ ਕਰਨੀ ਹੈ। ਗੁਰਬਾਣੀ ਵਿਚ ਆਮ ਕਰਕੇ ਦੁਨਿਆਵੀ ਘਰ ਦੇ ਚਿਹਨ (Symbol) ਵਰਤੇ ਗਏ ਹਨ ਅਤੇ ਖਾਸ ਕਰਕੇ ਸਰੀਰ ਰੂਪੀ ਘਰ ਦੀ ਗੱਲ ਕੀਤੀ ਗਈ ਹੈ। ਵਿਆਕਰਨਕ ਤੌਰ 'ਤੇ 'ਘਰ' ਸ਼ਬਦ ਵੱਖ-ਵੱਖ ਰੂਪਾਂ ਅਤੇ ਅਰਥਾਂ ਵਿਚ ਆਇਆ ਹੈ। ਜਿਵੇਂ- ਘਰ, ਘਰਿ, ਘਰੀ, ਘਰੁ, ਘਰੇ, ਘਰੈ, ਗ੍ਰਿਹ, ਆਂਗਨ, ਮਹਿਲ, ਮੰਦਰ ਆਦਿ।

**ਘਰ/ਘਰੁ-** ਘਰ ਪੰਜਾਬੀ ਦਾ ਸ਼ਬਦ ਹੈ, ਰਹਿਣ ਦੀ ਥਾਂ, ਮਕਾਨ; ਸੰਸਕ੍ਰਿਤ ਵਿਚ ਗ੍ਰਿਹ, ਨਿਵਾਸ ਦੀ ਥਾਂ; ਦੇਹ ਸਰੀਰ *ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥*

**ਘਰਿ-** ਘਰ ਵਿਚ, ਹਿਰਦੇ/ਮਨ ਵਿਚ, ਨਿਵਾਸ ਅਸਥਾਨ 'ਤੇ-

*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*-ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੭)

**ਘਰੇ/ਘਰੈ-** ਘਰ ਵਿਚ ਹੀ,

*'ਕਹਾ ਚਲਹੁ ਮਨ ਰਹਹੁ ਘਰੇ ॥'* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੪)*

*–ਹਮ ਘਰੇ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੯)*

*–ਘਰੈ ਅੰਦਰਿ ਸਭੁ ਵਥੁ ਹੈ. . .॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੨੫)*

*–ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬)*

**ਆਂਗਨ–** ਸੰਸਕ੍ਰਿਤ ਦਾ ਸ਼ਬਦ ਹੈ– ਅੰਗਣ, ਵੇਹੜਾ, *ਆਂਗਨ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੨)

**ਮੰਦਰ/ਮੰਦਰਿ–** ਸੰਸਕ੍ਰਿਤ– ਮਕਾਨ ਵਿਚ, *ਊਚੇ ਮੰਦਰ ਸੁੰਦਰ ਨਾਰੀ॥ ਰਾਮ ਨਾਮ ਬਿਨੁ ਬਾਜੀ ਹਾਰੀ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੯)

*–ਊਚੇ ਮੰਦਰ ਸਾਲ ਰਸੋਈ॥ ਏਕ ਘਰੀ ਫੁਨਿ ਰਹਨੁ ਨ ਹੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੪)*

*–ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥*
*ਤਿਸਹਿ ਧਿਆਇ ਸਦਾ ਮਨ ਅੰਦਰਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੯)*

**ਮਹਲ ਜਾਂ ਮਹਲੁ, ਮਹਲੀ, ਮਹਲਤਿ–** ਅਰਬੀ ਦਾ ਸ਼ਬਦ ਹੈ– ਹਲੂਲ, ਉਤਰਨ ਦੀ ਥਾਂ, ਘਰ, ਰਹਿਣ ਦਾ ਅਸਥਾਨ–

*–ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*
*ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੮)*

*–ਊਚ ਮਹਲ ਸੁਆਮੀ ਪ੍ਰਭ ਮੇਰੇ॥ ਤੂ ਅਪਰੰਪਰ ਠਾਕੁਰ ਮੇਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੦੫)*

*–ਉਆ ਮਹਲੀ ਪਾਵਹਿ ਤੂ ਬਾਸਾ॥ ਜਨਮ ਮਰਨ ਨਹ ਹੋਇ ਬਿਨਾਸਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੨)*

*–ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

**ਘਰ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ?**

ਅਸੀਂ ਆਪਣੇ ਘਰਾਂ ਨੂੰ ਬਹੁਤ ਸੁੰਦਰ ਤਰੀਕੇ ਨਾਲ ਬਣਾਇਆ ਤੇ ਸਜਾਇਆ ਹੋਇਆ ਹੈ। ਘਰ ਵਿਚ ਬਹੁਤ ਸੁੰਦਰ ਅਤੇ ਮਹਿੰਗੀਆਂ ਤੋਂ ਮਹਿੰਗੀਆਂ ਵਸਤਾਂ ਵੀ ਸਜਾਈਆਂ ਹੋਈਆਂ ਹਨ। ਸਰੀਰ ਨੂੰ ਅਰਾਮ ਦੇਣ ਲਈ ਘਰ ਵਿਚ ਹਰ ਇਕ ਸਹੂਲਤ ਵੀ ਮੁਹੱਈਆ ਕੀਤੀ ਹੋਈ ਹੈ। ਪਰ ਸੁੱਖ ਫਿਰ ਵੀ ਨਹੀਂ ਮਿਲਦਾ। ਸੁੱਖ ਲੈਣ ਲਈ ਬੰਦਾ ਬਾਹਰ ਲੱਭਦਾ ਫਿਰਦਾ ਹੈ। ਘਰ ਵਿਚ ਬਹੁਤ ਸਾਰੇ ਖਾਣ ਵਾਲੇ ਪਦਾਰਥ ਰੱਖੇ ਹੋਏ ਹਨ, ਪਰ ਖਾ ਨਹੀਂ ਸਕਦਾ, ਕਿਉਂਕਿ ਬਿਮਾਰੀਆਂ ਅਜਿਹੀਆਂ ਸਹੇੜੀਆਂ ਹੋਈਆਂ ਹਨ, ਡਾਕਟਰ ਨੇ ਪਰਹੇਜ਼ ਦੱਸਿਆ ਹੋਇਆ ਹੈ। ਕਈ ਬਿਮਾਰੀਆਂ

ਦਾ ਤਾਂ ਪਤਾ ਹੀ ਨੀ ਲੱਗਦਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵੇਲੇ ਵੀ ਇਸ ਤਰ੍ਹਾਂ ਹੋਇਆ ਪਰਿਵਾਰ ਨੇ ਸੋਚਿਆ ਗੁਰੂ ਨਾਨਕ ਸਾਹਿਬ ਨੂੰ ਕੋਈ ਰੋਗ ਲਗਾ ਹੋਇਆ ਹੈ, ਉਨ੍ਹਾਂ ਵੈਦ ਬੁਲਾਇਆ। ਗੁਰੂ ਸਾਹਿਬ ਨੇ ਵੈਦ ਨੂੰ ਕਿਹਾ, ਵੈਦ ਜੀ! ਪਹਿਲਾ ਰੋਗ ਪਛਾਣੋ, ਮੈਨੂੰ ਕੋਈ ਸੰਸਾਰੀ ਮਰਜ ਨਹੀਂ :

*ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੭੯)*

ਕਹਿਣ ਤੋਂ ਭਾਵ ਇਨ੍ਹਾਂ ਵਸਤਾਂ ਵਿਚ ਸੁੱਖ ਥੋੜੀ ਹੈ, ਜਿਨ੍ਹਾਂ ਵਿਚ ਅਸੀਂ ਸਮਝੀ ਬੈਠੇ ਹਾਂ ਤੇ ਧੜਾ-ਧੜ ਇਕੱਠੀਆਂ ਕਰੀ ਜਾਂਦੇ ਹਾਂ :

*ਸੁਖੁ ਨਾਹੀ ਬਹੁਤੈ ਧਨਿ ਖਾਟੇ॥*
*ਸੁਖੁ ਨਾਹੀ ਪੇਖੇ ਨਿਰਤਿ ਨਾਟੇ॥*
*ਸੁਖੁ ਨਾਹੀ ਬਹੁ ਦੇਸ ਕਮਾਏ॥*
*ਸਰਬ ਸੁਖਾ ਹਰਿ ਹਰਿ ਗੁਣ ਗਾਏ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੪੭)*

ਸੁੱਖ ਤਾਂ ਕੇਵਲ ਪਰਮਾਤਮਾ ਦਾ ਨਾਮ ਸਿਮਰਿਆਂ ਪ੍ਰਾਪਤ ਹੋਣਾ ਹੈ। ਉਸ ਦੇ ਗੁਣ ਗਾਇਆਂ ਹੀ ਪ੍ਰਾਪਤ ਹੋਣਾ ਹੈ। ਮੈਂ ਇਹ ਨਹੀਂ ਕਹਾਂਗਾ ਕਿ ਘਰ ਵਿਚ ਵਸਤਾਂ ਨਹੀਂ ਰੱਖਣੀਆਂ, ਰੱਖੋ! ਪਰ ਬਹੁਤੀਆਂ ਸੁੰਦਰ ਵਸਤਾਂ ਦੇ ਨਾਲ-ਨਾਲ ਧਰਮ ਕਮਾਓ। ਹਰ ਦਿਨ ਦੀ ਸ਼ੁਰੂਆਤ ਚੰਗੀ ਸਵੇਰ ਨਾਲ ਕਰੋ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥...*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੫)*

ਭਾਈ ਗੁਰਦਾਸ ਜੀ ਨੇ ਵੀ ਵਾਰਾਂ ਵਿਚ ਜ਼ਿਕਰ ਕੀਤਾ ਹੈ :

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*
*ਗੁਰੂ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*
*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ॥* *(ਵਾਰ ੪੦:੧੧)*

ਘਰ ਵਿਚ ਇਸ ਤਰ੍ਹਾਂ ਦਾ ਕੁਝ ਹੋਵੇਗਾ ਤਾਂ ਸੁਖਾਂ ਦੀ ਭਾਲ ਬਾਹਰ ਕਰਨ ਦੀ ਲੋੜ ਨਹੀਂ ਪਏਗੀ। ਉਹ ਘਰ, ਸੁਖੀ ਘਰ (ਧਰਮਸ਼ਾਲ) ਬਣ ਜਾਵੇਗਾ। ਨਾਮ ਤੋਂ ਵਾਂਝਾ ਘਰ ਇਕ ਕੱਲਰ (ਬੰਜਰ ਜ਼ਮੀਨ), ਇਕ ਉਜਾੜ ਦੀ ਤਰ੍ਹਾਂ ਹੈ। ਗੁਰਬਾਣੀ ਅਨੁਸਾਰ ਜਿੱਥੇ ਨਾਮ ਜਪਿਆ ਜਾਂਦਾ ਹੈ, ਉਹ ਭਾਵੇਂ ਕੱਲਰ ਜਾਂ ਮੈਦਾਨ ਹੋਵੇ ਉਹ ਸੋਨੇ ਦੇ ਮੰਦਰਾਂ ਦੀ ਨਿਆਈਂ ਹੁੰਦਾ ਹੈ:

*ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥...*
*ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੫)*

**ਅਸੀਂ ਆਪਣੇ ਘਰ ਨੂੰ ਧਰਮਸ਼ਾਲ ਕਿਸ ਤਰ੍ਹਾਂ ਬਣਾਉਣਾ ਹੈ?**

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਘਰ-ਘਰ ਅੰਦਰ ਧਰਮਸ਼ਾਲ ਦੀ ਗੱਲ ਕੀਤੀ ਹੈ। ਧਰਮਸ਼ਾਲ ਕਿਸ ਨੂੰ ਕਹਿੰਦੇ ਹਨ।

**ਧਰਮਸ਼ਾਲ/ਧਰਮਸ਼ਾਲਾ:-** ਧਰਮ + ਸ਼ਾਲਾ (ਅਸਥਾਨ, ਥਾਉਂ)- (ਧਰਮ ਦੀ ਥਾਂ, ਜਿੱਥੇ ਧਰਮ ਅਧਰਮ ਦੀ ਵਿਚਾਰ ਹੋਵੇ) ਸੰਗਯਾ ਹੈ- ਧਰਮਮੰਦਿਰ; ਜਿੱਥੇ ਬਿਨਾਂ ਕਰਾਇਆ ਲਏ ਠਹਿਰਾਇਆ ਜਾਵੇ। ਜਿਸ ਮਕਾਨ ਵਿਚ ਮੁਸਾਫ਼ਿਰਾਂ ਨੂੰ ਮੁਫ਼ਤ ਨਿਵਾਸ ਦਿੱਤਾ ਜਾਵੇ। ਗੁਰਬਾਣੀ ਵਿਚ ਧਰਮਸ਼ਾਲ ਬਾਰੇ ਜ਼ਿਕਰ ਹੈ :

*ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥*
*ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩)*

ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਇਕ ਵਿਅਕਤੀ ਧਰਮਸ਼ਾਲ ਚਲਾਉਂਦਾ ਸੀ। ਉਹ ਮੁਸਾਫ਼ਰਾਂ ਨੂੰ ਮੁਫ਼ਤ ਵਿਸ਼ਰਾਮ ਤੇ ਭੋਜਨ ਵੀ ਦਿੰਦਾ ਸੀ। ਪਰ ਜਦੋਂ ਰਾਤ ਪੈਂਦੀ ਤਾਂ ਇਸ ਸੇਵਾ ਦਾ ਇਵਜਾਨਾ ਵੀ ਨਾਲ ਹੀ ਲੈ ਲੈਂਦਾ ਸੀ। ਪਤਾ ਹੈ, ਉਹ ਕੌਣ ਸੀ? ਉਸ ਦਾ ਨਾਮ ਸੀ ਸੱਜਣ (ਸੱਜਣ ਠੱਗ ਤਾਂ ਅਸੀਂ ਕਹਿੰਦੇ ਹਾਂ, ਜਦੋਂ ਉਸ ਦੇ ਮਾੜੇ ਕਰਮ ਦਾ ਪਤਾ ਲੱਗਿਆ, ਉਸ ਤੋਂ ਬਾਅਦ 'ਸੱਜਣ ਠੱਗ' ਨਾਂ ਪਿਆ) ਪਹਿਲਾਂ ਤਾਂ ਸੱਜਣ ਦੀ ਧਰਮਸ਼ਾਲਾ ਕਰਕੇ ਹੀ ਯਾਤਰੂ ਜਾਂਦੇ ਸਨ। ਸੱਜਣ ਕਹਿਣ ਨਾਲ ਮਨ ਵਿਚ ਖੁਸ਼ੀ ਭਰ ਜਾਂਦੀ ਹੈ। ਗੁਰਬਾਣੀ ਵਿਚ ਪਰਮਾਤਮਾ ਨੂੰ ਕਈ ਥਾਂ ਸੱਜਣ ਨਾਲ ਸੰਬੋਧਨ ਕੀਤਾ ਹੈ :

*-ਆਵਹੁ ਸਜਣਾ ਹਉ ਦੇਖਾ ਦਰਸਨ ਤੇਰਾ ਰਾਮ॥*
*ਘਰ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੪)*

*-ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨)*

ਗੁਰੂ ਸਾਹਿਬ ਨੇ ਤਾਂ ਸਾਰੀ ਧਰਤੀ ਨੂੰ ਹੀ ਧਰਮਸ਼ਾਲ ਕਿਹਾ ਹੈ :

*ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭)*

ਕਹਿਣ ਤੋਂ ਭਾਵ ਹੈ, ਕਿ ਅਸੀਂ ਆਪਣੇ ਘਰਾਂ ਵਿਚ ਸੰਗਤ ਦਾ ਆਗਾਜ਼ ਕਰੀਏ। ਪਰਵਾਰਿਕ ਤੌਰ 'ਤੇ ਸੰਗਤੀ ਰੂਪ ਵਿਚ ਬੈਠ ਕੇ ਪਰਮਾਤਮਾ ਦਾ ਸ਼ੁਕਰਾਨਾ ਕਰੀਏ। ਦੁੱਖ ਵੇਲੇ ਅਰਦਾਸ, ਸੁੱਖ ਵੇਲੇ ਸ਼ੁਕਰਾਨਾ ਅਤੇ ਹਰ ਵੇਲੇ ਸਿਮਰਨ ਕਰਨ ਦਾ ਮਾਰਗ ਅਪਣਾਈਏ ਤਾਂ ਅਸੀਂ ਸੁਖਾਂ ਦੀ ਪ੍ਰਾਪਤੀ ਕਰ ਸਕਦੇ ਹਾਂ। ਘਰ ਦਾ ਮਾਹੌਲ ਅਜਿਹਾ ਕਰਨ ਨਾਲ ਦੁਨਿਆਵੀ ਤੇ ਅਧਿਆਤਮਿਕ ਸੁੱਖਾਂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਫਿਰ *'ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ'* ਦੀ ਅਵਸਥਾ ਬਣ ਜਾਵੇਗੀ। ■

# ਵੀਹਵੀਂ ਸਦੀ ਦੇ ਸਿੱਖ ਚਿੰਤਕਾਂ ਵਿਚ ਡਾ. ਤਾਰਨ ਸਿੰਘ ਦਾ ਸਥਾਨ

*-ਡਾ. ਸ਼ਮਸ਼ੇਰ ਸਿੰਘ**

**ਜਨਮ ਤੇ ਵਿੱਦਿਆ :-**

ਡਾ. ਤਾਰਨ ਸਿੰਘ ਜੀ ਜਨਮ ੩ ਫਰਵਰੀ, ੧੯੨੨ ਈ. ਪਿੰਡ ਕਲਰ, ਤਹਿਸੀਲ ਚਕਵਾਲ, ਜ਼ਿਲ੍ਹਾ ਜ਼ਿਹਲਮ (ਅੱਜਕਲ੍ਹ ਪਾਕਿਸਤਾਨ) ਸ. ਨਿਧਾਨ ਸਿੰਘ ਜੀ ਦੇ ਘਰ ਹੋਇਆ। ਪਿਤਾ ਜੀ ਇੱਕ ਦਰਮਿਆਨੇ ਦਰਜੇ ਦੇ ਵਪਾਰੀ ਤੇ ਦੁਕਾਨਦਾਰ ਸਨ। ਇਹ ਗੁਰਮੁਖ ਜੀਵਨ ਜੀਊਣ ਵਾਲਾ ਪਰਵਾਰ ਸੀ ਜਿਸ ਦਾ ਪ੍ਰਭਾਵ ਡਾ. ਤਾਰਨ ਸਿੰਘ 'ਤੇ ਪਿਆ।

ਡਾ. ਸਾਹਿਬ ਨੇ ੧੯੩੯ ਈ. ਵਿਚ ਦਸਵੀਂ ਜਮਾਤ ਪਹਿਲੇ ਦਰਜੇ (First Division) ਵਿਚ ਪਾਸ ਕੀਤੀ। ਉਨ੍ਹਾਂ ਨੇ ੧੯੪੦ ਈ. ਵਿਚ ਲਾਹੌਰ ਯੂਨੀਵਰਸਿਟੀ ਤੋਂ ਗਿਆਨੀ ਪਾਸ ਕੀਤੀ, ੧੯੪੧ ਈ. ਵਿਚ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਤੋਂ ਇੰਟਰਮੀਡੀਏਟ ਅਤੇ ੧੯੪੩ ਈ. ਵਿਚ ਬੀ. ਏ. ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਕੀਤੀ। ੧੯੪੭ ਈ. ਵਿਚ ਐਮ. ਏ. (ਅੰਗਰੇਜ਼ੀ) ਡੀ. ਏ. ਵੀ. ਕਾਲਜ ਲਾਹੌਰ ਤੋਂ ਕੀਤੀ।

੧੯੪੮ ਈ. ਤੋਂ ੧੯੫੦ ਈ. ਤਕ ਸਿਵਲ ਸਪਲਾਈ ਵਿਭਾਗ ਸ਼ਿਮਲਾ ਵਿਖੇ ਬੜੀ ਮਿਹਨਤ ਤੇ ਲਗਨ ਨਾਲ ਆਡੀਟਰ (Auditor) ਦੀ ਸੇਵਾ ਨਿਭਾਈ ਪਰੰਤੂ ਮਨ ਵਿਚ ਹਾਲੇ ਹੋਰ ਵਿੱਦਿਆ ਤੇ ਵਿੱਦਿਆ ਦੇ ਖੇਤਰ ਵਿਚ ਕੰਮ ਕਰਨ ਦੀ ਰੁਚੀ ਪ੍ਰਬਲ ਹੋਣ ਕਰਕੇ ਲੇਖਾ ਨਿਰੀਖਕ ਦੀ ਨੌਕਰੀ ਛੱਡ ਕੇ ਰਾਮਗੜ੍ਹੀਆ ਕਾਲਜ, ਫਗਵਾੜਾ ਵਿਖੇ ਅਧਿਆਪਕ ਦੇ ਤੌਰ 'ਤੇ ਨਿਯੁਕਤ ਹੋਏ। ਇੱਥੇ ਆਪ ਜੀ ਅੰਗਰੇਜ਼ੀ ਤੇ ਪੰਜਾਬੀ ਪੜ੍ਹਾਉਂਦੇ ਸਨ। ਇਸੇ ਦੌਰਾਨ ਆਪ ਜੀ ਨੇ ਐਮ. ਏ. (ਪੰਜਾਬੀ) ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ (ਜਿਹੜੀ ਲਾਹੌਰ ਤੋਂ ਇੱਥੇ ਵੰਡ ਕਾਰਨ ਆ ਗਈ ਸੀ) ਤੋਂ ਪਹਿਲੇ ਦਰਜੇ ਵਿਚ ਕੀਤੀ। ਐਮ. ਏ. ਅੰਗਰੇਜ਼ੀ ਤੇ ਪੰਜਾਬੀ ਕਰਨ ਕਰਕੇ ਆਪ ਜੀ ਦੀ ਯੋਗਤਾ ਦੋਹਾਂ ਖੇਤਰਾਂ ਵਿਚ ਵਧ ਗਈ। ਆਪ ਜੀ ਦੇ ਮਨ ਅੰਦਰ ਬਚਪਨ ਤੋਂ ਹੀ ਗੁਰਬਾਣੀ ਦੀ ਲਗਨ ਸੀ ਇਸ ਦਾ ਸਦਕਾ ਆਪ ਜੀ ਦਾ ਝੁਕਾਅ ਗੁਰਮਤਿ ਦੇ ਅਧਿਐਨ ਤੇ ਲਿਖਣ ਵਲ ਵੱਧਦਾ ਗਿਆ। ਫਗਵਾੜਾ ਕਾਲਜ ਵਿਖੇ ਦੋ ਸਾਲ ਦੀ ਸੇਵਾ ਕਰਨ ਤੋਂ ਉਪਰੰਤ ਆਪ ਜੀ ੧੯੫੨ ਈ. ਵਿਚ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਧਰਮ ਦੇ ਅਧਿਆਪਕ ਨਿਯੁਕਤ ਹੋ ਗਏ। ਇਸੇ ਸਮੇਂ ਦੌਰਾਨ

*ਰਿਟਾ. ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. +੯੧੯੮੮੮੪-੩੮੧੫੭

ਆਪ ਨੇ ਸਿੱਖ ਧਰਮ, ਸਿੱਖ ਦਰਸ਼ਨ ਤੇ ਇਤਿਹਾਸ ਦਾ ਡੂੰਘਾ ਅਧਿਐਨ ਕੀਤਾ ਤੇ ਇਸ ਅਧਿਐਨ ਦੇ ਚਿੰਤਨ ਦਾ ਪ੍ਰਗਟਾਵਾ ਆਪ ਦੇ ਖੋਜ ਭਰਪੂਰ ਲੇਖਾਂ ਵਿਚ ਮਿਲਦਾ ਹੈ ਜਿਹੜੇ ਸਮੇਂ-ਸਮੇਂ ਵੱਖ-ਵੱਖ ਰਸਾਲਿਆਂ ਵਿਚ ਛਪਦੇ ਰਹੇ। ਖਾਲਸਾ ਕਾਲਜ ਵਿਖੇ ਆਪ ਜੀ ੧੯੫੨ ਈ. ਤੋਂ ੧੯੬੬ ਈ. ਤਕ ਰਹੇ।

੧੯੫੭ ਤੋਂ ੧੯੫੯ ਈ. ਵਿਚ ਆਪ ਨੇ ਇੰਸਟੀਚਿਊਟ ਆਫ ਓਰੀਐਂਟਲ ਫ਼ਿਲਾਸਫ਼ੀ, ਬ੍ਰਿੰਦਾਵਨ ਵਿਖੇ ਪੋਸਟ ਗ੍ਰੈਜੂਏਟ ਵਿਦਿਆਰਥੀਆਂ ਦੇ ਸਿੱਖ ਫ਼ਿਲਾਸਫ਼ੀ ਤੇ ਕਲਚਰ ਦੇ ਸੰਬੰਧ ਵਿਚ ਗਾਇਡ ਦੇ ਤੌਰ 'ਤੇ ਅਗਵਾਈ ਕੀਤੀ। ਇਹ ਬੜੇ ਮਾਣ ਦੀ ਗੱਲ ਸੀ। ਇਸੇ ਸਮੇਂ ਦੌਰਾਨ ੧੯੫੯ ਈ. ਵਿਚ ਪੀ. ਐਚ. ਡੀ. ਦੀ ਡਿਗਰੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਕੀਤੀ।

ਇਸ ਤੋਂ ਉਪਰੰਤ ਆਪ ਜੀ ਮੁੜ ੧੯੫੯ ਈ. ਵਿਚ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਆ ਗਏ। ੧੯੬੪ ਤੋਂ ੧੯੬੬ ਈ. ਵਿਚ ਖਾਲਸਾ ਕਾਲਜ ਦੀ ਸੇਵਾ ਦੇ ਨਾਲ-ਨਾਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਪ੍ਰਿੰਸੀਪਲ ਦੀ ਸੇਵਾ ਵੀ ਨਿਭਾਈ।

ਆਪ ਜੀ ੧੯੬੬ ਈ. ਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਚ ਮੁਖੀ ਦੇ ਤੌਰ 'ਤੇ ਨਿਯੁਕਤ ਹੋਏ ਅਤੇ ਆਪ ਜੀ ਨੇ ੧੫ ਸਾਲ ਇੱਥੇ ਸੇਵਾ ਕੀਤੀ। ੩੦ ਜਨਵਰੀ, ੧੯੮੧ ਈ. ਵਿਚ ਆਪ ਅਕਾਲ ਚਲਾਣਾ ਕਰ ਗਏ।

ਡਾ. ਤਾਰਨ ਸਿੰਘ ਦੀਆਂ ਰਚਨਾਵਾਂ ਦਾ ਖੇਤਰ ਬੜਾ ਵਿਸ਼ਾਲ ਹੈ ਆਪ ਜੀ ਨੇ ਇਕ ਪ੍ਰਬੀਣ ਵਿਆਖਿਆਕਾਰ, ਸਫਲ ਟੀਕਾਕਾਰ, ਨਿਬੰਧਕਾਰ, ਸਾਹਿਤਕਾਰ ਇਤਿਹਾਸਕਾਰ ਉਲੱਥਾਕਾਰ ਤੇ ਸੰਪਾਦਕ ਦੇ ਤੌਰ 'ਤੇ ਆਪਣੇ ਆਪ ਨੂੰ ਸਥਾਪਿਤ ਕੀਤਾ। ਆਪ ਜੀ ਦੀ ਅਲੋਚਨਾ ਦਾ ਪੱਖ ਵੀ ਬੜਾ ਪ੍ਰਭਾਵਸ਼ਾਲੀ ਸੀ। ਆਪ ਜੀ ਦੀ ਪਹਿਲੀ ਰਚਨਾ 'ਪੰਜਾਬੀ ਸਾਹਿਤ ਦੇ ਮੁੱਢਲੇ ਸੋਮੇ' ੧੯੬੧ ਈ. ਵਿਚ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ। ਉਨ੍ਹਾਂ ਦਾ ੨੦ ਸਾਲ ਦਾ ਅਕਾਦਮਿਕ ਕੈਰੀਅਰ ਇਕ ਮਹੱਤਵਪੂਰਨ ਸਮਾਂ ਸੀ ਜਿਸ ਦੌਰਾਨ ਆਪ ਜੀ ਨੇ ਵਿਦਵਾਨਾਂ ਦੇ ਕਥਨ ਅਨੁਸਾਰ ੩੦-੩੧ ਪੁਸਤਕਾਂ ਸਿੱਖ ਜਗਤ ਨੂੰ ਦਿੱਤੀਆਂ। ਇਨ੍ਹਾਂ ਦਾ ਘੇਰਾ ਬੜਾ ਵਿਸ਼ਾਲ ਸੀ ਜਿਸ ਤਰ੍ਹਾਂ ਉੱਪਰ ਵਰਣਨ ਕੀਤਾ ਹੈ। ਆਪ ਜੀ ਦੀਆਂ ਪੁਸਤਕਾਂ ਨੂੰ ਭਾਸ਼ਾ ਵਿਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਜਾਬੀ ਯੂਨੀਵਰਸਿਟੀ ਪਟਿਆਲਾ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਅਤੇ ਕੁਝ ਕੁ ਪ੍ਰਾਈਵੇਟ ਪਬਲਿਸ਼ਰਾਂ ਨੇ ਛਾਪੀਆਂ।

ਅੱਜ ਵੀ ਡਾ. ਸਾਹਿਬ ਦੀਆਂ ਪੁਸਤਕਾਂ ਨੂੰ ਜਗਿਆਸੂ ਪਾਠਕ ਤੇ ਵਿਦਿਆਰਥੀ ਪੜ੍ਹਦੇ ਹਨ ਕਿਉਂਕਿ ਡਾ. ਸਾਹਿਬ ਦੀਆਂ ਰਚਨਾਵਾਂ ਉਨ੍ਹਾਂ ਦੇ ਨਿੱਜੀ ਅਧਿਆਤਮਿਕ ਅਨੁਭਵ ਦਾ ਪ੍ਰਗਟਾਵਾ ਕਰਦੀਆਂ ਹਨ। ਇਸ ਪ੍ਰਕਾਰ ਦੀ ਅਨੁਭਵੀ ਰਚਨਾ ਪਾਠਕ

ਤੇ ਜਗਿਆਸੂ ਨੂੰ ਹਮੇਸ਼ਾ ਪ੍ਰਭਾਵਿਤ ਕਰਦੀ ਹੈ। ਇਹੀ ਇਕ ਗੰਭੀਰ ਚਿੰਤਕ ਦੀ ਪ੍ਰਾਪਤੀ ਸਮਝੀ ਜਾ ਸਕਦੀ ਹੈ ਕਿ ਜਿਸ ਵਿਚ ਪ੍ਰਬੀਨ ਲੇਖਕ ਆਪ ਵੀ ਰਸ ਲੈਂਦਾ ਹੈ ਤੇ ਪਾਠਕਾਂ ਨੂੰ ਵੀ ਪ੍ਰਭਾਵਿਤ ਕਰਦਾ ਹੈ।

ਡਾ. ਤਾਰਨ ਸਿੰਘ ਇਕ ਸਫਲ ਵਿਆਖਿਆਕਾਰ, ਟੀਕਾਕਾਰ, ਕੋਸ਼ਕਾਰ, ਉਲੱਥਾਕਾਰ, ਸੰਪਾਦਕ ਤੇ ਇਤਿਹਾਸਕਾਰ ਸਨ। ਆਪ ਜੀ ਦੀਆਂ ਰਚਨਾਵਾਂ ਦਾ ਆਧਾਰ ਗੁਰਬਾਣੀ ਅਤੇ ਸਿੱਖ ਧਰਮ ਦੇ ਮੁੱਢਲੇ ਸਰੋਤ ਸਨ ਜਿਨ੍ਹਾਂ ਦਾ ਆਪ ਜੀ ਨੇ ਡੂੰਘਾ ਅਧਿਐਨ ਤੇ ਚਿੰਤਨ ਕੀਤਾ। ਗੁਰਬਾਣੀ ਦਾ ਨਿੱਜੀ ਅਨੁਭਵ ਡਾ. ਸਾਹਿਬ ਦੀਆਂ ਰਚਨਾਵਾਂ ਵਿੱਚੋਂ ਸਹਿਜੇ ਹੀ ਲੱਭਿਆ ਜਾ ਸਕਦਾ ਹੈ। ਆਪ ਜੀ ਦੀਆਂ ਲਿਖਤਾਂ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਆਪ ਦਾ ਗੰਭੀਰ ਚਿੰਤਨ ਆਪਣੇ ਆਪ ਵਿਚ ਇਕ ਨਿਵੇਕਲੀ ਰਾਏ ਰੱਖਦਾ ਹੈ ਅਤੇ ਆਪ ਜੀ ਨਾ ਤਾਂ ਪਰੰਪਰਾਗਤ ਸਿਧਾਂਤਾਂ ਦੇ ਪ੍ਰਭਾਵ ਅਧੀਨ ਸਨ ਅਤੇ ਨਾ ਹੀ ਸਮਕਾਲੀ ਵਿਦਵਾਨਾਂ ਦਾ ਪ੍ਰਭਾਵ ਆਪ ਜੀ 'ਤੇ ਸੀ। ਇਹੀ ਕਾਰਨ ਹੈ ਕਿ ਆਪ ਜੀ ਦੀਆਂ ਰਚਨਾਵਾਂ ਵਿਚ ਨਾ ਤਾਂ ਫੁੱਟ ਨੋਟ ਤੇ ਨਾ ਹੀ ਟਿੱਪਣੀਆਂ ਦੇਖਣ ਨੂੰ ਮਿਲਦੀਆਂ ਹਨ। ਆਪ ਜੀ ਦਾ ਲਿਖਣ ਢੰਗ ਸਹਜ-ਸਧਾਰਨ ਤੇ ਕੁਦਰਤੀ ਵਹਾਓ ਵਾਂਗ ਸੀ। ਇਸੇ ਕਰ ਕੇ ਆਪ ਦੀ ਰਚਨਾ ਵਿਚ ਦਲੀਲ ਨਾਲੋਂ ਸ਼ਰਧਾ ਤੇ ਪ੍ਰੇਮ ਦਾ ਅੰਸ਼ ਜ਼ਿਆਦਾ ਹੈ। ਆਪ ਜੀ ਸ਼ੰਕਾਵਾਦੀ ਵਿਚਾਰਾਂ ਨੂੰ ਸਵੈ-ਸੋਚਣੀ ਤੇ ਸਵੈ-ਪਰਤੀਤੀ ਦੇ ਆਧਾਰ 'ਤੇ ਹੱਲ ਕਰਦੇ ਸਨ। ਵਾਦ-ਵਿਵਾਦ ਤੇ ਸ਼ੰਕਾ ਗ੍ਰਸਤ-ਸਿਧਾਂਤਾਂ ਬਾਰੇ ਆਪ ਜੀ ਆਪਣੀ ਨਿਵੇਕਲੀ ਰਾਏ ਦਿੰਦੇ ਸਨ। ਇਸ ਰਾਇ ਵਿਚ ਕੁਦਰਤੀਪਨ ਤੇ ਨਿਰੋਲਤਾ ਦੀ ਝਲਕ ਮਿਲਦੀ ਹੈ। ਆਪ ਜੀ ਦਾ ਵਿਚਾਰ ਹੈ ਕਿ ਅੰਦਰਲੀ ਅਵਾਜ਼ ਅਨੁਭਵ 'ਤੇ ਆਧਾਰਿਤ ਹੋਣ ਕਰ ਕੇ ਭਰੋਸੇਯੋਗ ਤੇ ਸਹੀ ਹੁੰਦੀ ਹੈ। ਇਸ ਨਿੱਜੀ ਅਨੁਭਵ ਨੇ ਡਾ. ਸਾਹਿਬ ਦੀ ਸੁਤੰਤਰ ਸੋਚਣੀ ਨੂੰ ਜਨਮ ਦਿੱਤਾ। ਇਸ ਸੋਚ ਨੇ ਆਪ ਜੀ ਚਿੰਤਕਾਂ ਵਿਚ ਨਿਵੇਕਲਾ ਸਥਾਨ ਸਥਾਪਿਤ ਕੀਤਾ। ਆਪ ਜੀ ਦੀਆਂ ੩੦ ਤੋਂ ਉੱਪਰ ਰਚਨਾਵਾਂ ਨੂੰ ਅਸੀਂ ਵਿਆਖਿਆ, ਸ਼ਬਦਾਰਥ, ਟੀਕਾ, ਜੀਵਨ ਰਚਨਾਵਾਂ, ਸੰਕਲਪਾਂ, ਸਿਧਾਂਤਾਂ ਸੰਪਾਦਨਾਂ ਲੋਕ ਸਾਹਿਤ ਤੋਂ ਇਲਾਵਾ, ਸਿੱਖ ਦਰਸ਼ਨ, ਭਾਰਤੀ ਦਰਸ਼ਨ ਆਦਿ ਭਾਗਾਂ ਵਿਚ ਵੰਡ ਸਕਦੇ ਹਾਂ। ਇਨ੍ਹਾਂ ਤੋਂ ਇਲਾਵਾ ਆਪ ਜੀ ਨੇ ਅਨੁਵਾਦ ਵੀ ਕੀਤੇ ਅਤੇ ਧਰਮ ਦੇ ਤੁਲਨਾਤਮਕ ਖੇਤਰ ਵਿਚ ਅੰਗਰੇਜ਼ੀ ਵਿਚ ਵੀ ਲਿਖਿਆ। ਸਿੱਖ ਗੁਰੂ ਸਾਹਿਬਾਨ ਦਾ ਜੀਵਨ ਤਾਂ ਭਾਵੇਂ ਪਹਿਲਾਂ ਵੀ ਕੁਝ ਵਿਦਵਾਨਾਂ ਨੇ ਲਿਖਿਆ ਪ੍ਰੰਤੂ ਡਾ. ਤਾਰਨ ਸਿੰਘ ਜੀ ਦਾ ਲਿਖਣ ਦਾ ਢੰਗ ਆਪਣਾ ਹੀ ਸੀ। ਆਪ ਜੀ ਨੇ ਗੁਰਬਾਣੀ 'ਤੇ ਆਧਾਰਿਤ ਗੁਰੂ ਸਾਹਿਬ ਦਾ ਵਿਅਕਤਿਤਵ ਉਸਾਰਨ ਦਾ ਇਕ ਨਵਾਂ ਤਜ਼ਰਬਾ ਕੀਤਾ ਇਸ ਤਜ਼ਰਬੇ ਨੇ ਇਕ ਨਵਾਂ ਪੱਖ ਪੇਸ਼ ਕੀਤਾ ਤੇ ਸਿੱਖ ਜਗਤ ਦੇ ਸ਼ਰਧਾਲੂਆਂ ਤੇ ਵਿਦਵਾਨਾਂ ਨੂੰ ਪ੍ਰਭਾਵਿਤ ਕੀਤਾ। ਆਪ ਜੀ ਦੀਆਂ ਕੁਝ ਰਚਨਾਵਾਂ ਤਾਂ ਰਹੱਸਾਤਮਕ ਸੰਕਲਪਾਂ ਨਾਲ ਭਰਪੂਰ ਹਨ। ਅਸੀਂ ਇੱਥੇ ਕੁਝ ਕੁ ਹਵਾਲੇ ਦੇਣ ਦਾ ਯਤਨ ਕਰਾਂਗੇ। ਇਨ੍ਹਾਂ

ਰਚਨਾਵਾਂ ਦਾ ਖੇਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਸਾਹਿਤ, ਇਤਿਹਾਸ, ਮੁੱਖ ਬਾਣੀਆਂ ਜਿਸ ਤਰ੍ਹਾਂ ਜਪੁ, ਬਾਰਾਮਾਹ, ਅਨੰਦ ਸਾਹਿਬ ਆਦਿ ਬਾਣੀਆਂ ਤੇ ਬਹੁਪੱਖੀ ਵਿਸ਼ਲੇਸ਼ਣ ਮਿਲਦਾ ਹੈ। ਗੁਰੂ ਸਾਹਿਬ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਭਗਤ ਸਾਹਿਬਾਨ ਵਿੱਚੋਂ ਭਗਤ ਸ਼ੇਖ ਫਰੀਦ ਜੀ ਆਦਿ ਭਗਤਾਂ ਦੀਆਂ ਰਚਨਾਵਾਂ ਤੇ ਜੀਵਨ ਬਾਰੇ ਲਿਖਿਆ ਹੈ। ਇਹ ਵਿਆਖਿਆ ਸਾਰੀ ਵਿਦਵਾਨ ਲੇਖਕ ਦੇ ਨਿੱਜੀ ਅਨੁਭਵ ਵਿੱਚੋਂ ਨਿਕਲੀ ਹੈ। ਡਾ. ਸਾਹਿਬ ਨੇ ਗੁਰਮਤਿ ਦੇ ਸਿਧਾਂਤਾਂ ਪ੍ਰਤੀ ਇਕ ਆਪਣਾ ਨਵਾਂ ਨਿਵੇਕਲਾ ਪੱਖ ਪ੍ਰਗਟ ਕੀਤਾ ਹੈ ਜਿਸ ਵਿਚ ਨਾਮ ਸਿਮਰਨ ਦੀ ਸੁਰ ਬਰਾਬਰ ਗੂੰਜਦੀ ਦਿਖਾਈ ਦਿੰਦੀ ਹੈ। ਆਪ ਜੀ ਨੇ ਇਹ ਸਪੱਸ਼ਟ ਕਰਨ ਦਾ ਯਤਨ ਕੀਤਾ ਹੈ ਕਿ ਨਾਮ ਆਧਾਰਿਤ ਸ਼ਖ਼ਸੀਅਤ ਸਦਾਚਾਰਕ ਗੁਣਾਂ ਨਾਲ ਭਰਪੂਰ ਹੁੰਦੀ ਹੈ। ਆਪ ਜੀ ਨੇ ਕਿਸੇ ਸਿਧਾਂਤ ਦੇ ਉਸਾਰਨ ਸਮੇਂ ਸਮੁੱਚੇ ਸ਼ਬਦ ਤੋਂ ਗੁਰੂ ਜੀ ਦੀ ਸਮੁੱਚੀ ਬਾਣੀ ਨੂੰ ਵੀ ਆਪਣੀ ਕਲਪਨਾ ਦਾ ਆਧਾਰ ਬਣਾਇਆ ਹੈ। ਇਸ ਪ੍ਰਕਾਰ ਸਮੁੱਚੇ ਸਿਧਾਂਤ ਦੀ ਭਰਪੂਰ ਵਿਆਖਿਆ ਸਾਡੇ ਸਾਹਮਣੇ ਆਉਂਦੀ ਹੈ। ਦੈਵੀ ਗੁਣ ਮਨੁੱਖ ਦੇ ਅੰਦਰ ਹਨ। ਨਾਮ ਸਿਮਰਨ ਦੁਆਰਾ ਇਹ ਪ੍ਰਫੁਲਿਤ ਹੁੰਦੇ ਹਨ। ਇਨ੍ਹਾਂ ਦੀ ਪ੍ਰਫੁਲਤਾ ਹੀ ਮਨੁੱਖੀ ਸ਼ਖ਼ਸੀਅਤ ਦਾ ਵਿਕਾਸ ਕਰਦੀ ਹੈ। ਇਹ ਵਿਗਾਸ ਵਿਸਮਾਦ ਦਾ ਰੂਪ ਧਾਰ ਕੇ ਮਨੁੱਖੀ ਵਤੀਰੇ ਵਿੱਚੋਂ ਪ੍ਰਗਟ ਹੁੰਦਾ ਹੈ। ਕਈ ਥਾਵਾਂ ’ਤੇ ਡਾ. ਸਾਹਿਬ ਜੀ ਦਾ ਵਿਸ਼ਵਾਸ ਮਨੁੱਖੀ ਪਕੜ ਦੀਆਂ ਹੱਦਾਂ ਨੂੰ ਪਾਰ ਕਰ ਜਾਂਦਾ ਹੈ। ਇਹ ਵਿਸਮਾਦਮਈ ਅਵਸਥਾ ਡਾ. ਤਾਰਨ ਸਿੰਘ ਦੇ ਨਿੱਜੀ ਅਨੁਭਵ ਦਾ ਹੀ ਫ਼ਲ ਹੈ।

ਨਾਮ ਭਗਤੀ ਗੁਰਬਾਣੀ ਦਾ ਮੁੱਖ ਵਿਸ਼ਾ ਹੈ- ਵਿਦਵਾਨ ਲੇਖਕ ਨੇ ਇਸ ਵਿਸ਼ੇ ਨੂੰ ਆਪਣੀਆਂ ਕਈ ਰਚਨਾਵਾਂ ਵਿਚ ਬੜੀ ਸ਼ਰਧਾ ਨਾਲ ਅੰਕਿਤ ਕੀਤਾ ਹੈ ਅਤੇ ਗੁਰੂ ਦੇ ਸ਼ਬਦਾਂ ਦੁਆਰਾ ਮਾਨਵਤਾ ਨੂੰ ਇਹ ਦ੍ਰਿੜ੍ਹ ਕਰਾਉਣ ਦਾ ਯਤਨ ਕੀਤਾ ਹੈ।

*ਨਾਮ ਭਗਤੀ ਦੁਆਰਾ ਮਨੁੱਖੀ ਸਦਾਚਾਰ ਦਾ ਪੱਖ ਉੱਚਾ ਹੁੰਦਾ ਹੈ। ਨਾਮ ਭਗਤੀ ਦੇ ਫਲੀਭੂਤ ਹੋਣ ਦਾ ਸਬੂਤ ਸਦਾਚਾਰਕ ਸ਼ਖ਼ਸੀਅਤ ਦੀ ਉਤਪਤੀ ਹੀ ਹੈ... ਨਾਮ ਭਗਤੀ ਦੁਆਰਾ ਜੋ ਅਤਮਿਕ ਪੱਖ ਉਸਰਦਾ ਹੈ ਉਨ੍ਹਾਂ ਦਾ ਵੀ ਆਖਰੀ ਸਬੂਤ ਮਨੁੱਖੀ ਵਤੀਰੇ ਵਿਚ ਹੀ ਮਿਲਦਾ ਹੈ- ਸਦਾਚਾਰਕ ਵਤੀਰਾ ਹੀ ਸਹੀ ਹੈ।*

*(ਨਾਮ ਨਿਧਾਨ)*

ਡਾ. ਸਾਹਿਬ ਨੇ ਗੁਰਮਤਿ ਦੇ ਮੂਲ ਸਿਧਾਂਤਾਂ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਕੀਤਾ ਹੈ ਕਿ ਇਨ੍ਹਾਂ ਅੰਦਰ ਪਰਵਿਰਤ ਹੋ ਰਹੀ ਨਿਰੋਲ ਵਿਚਾਰਧਾਰਾ ਨੇ ਗੁਰਮਤਿ ਨੂੰ ਇੱਕ ਵੱਖਰਾ, ਨਰੋਆ ਤੇ ਨਿਰਾਲਾ ਰੂਪ ਪ੍ਰਦਾਨ ਕੀਤਾ। ਇਹ ਸਿਧਾਂਤ ਕਰਨੀ ਤੇ ਕਥਨੀ ਨੂੰ ਇਕਸਾਰਤਾ ਤੇ ਇਕਰੂਪਤਾ ਪ੍ਰਦਾਨ ਕਰਨ ਵਾਲੀ ਸੁਰ ਦੀ ਹਾਮੀ ਭਰਦੇ ਹਨ। ਇੱਥੇ ਅਸੀਂ ਇਕ ਉਦਾਹਰਨ ਦੇਣਾ ਚਾਹਾਂਗੇ।

ਗੁਰੂ ਦੀ (ਕਿਰਪਾ) ਦ੍ਰਿਸ਼ਟੀ ਮਨੁੱਖ ਨੂੰ ਕੇਸਰ ਬਣਾ ਦਿੰਦੀ ਹੈ। ਕੇਸਰ

ਸੁਗੰਧਿਤ ਤੇ ਸੁੰਦਰਤਾ ਦਾ ਪ੍ਰਤੀਕ ਹੈ। ਕੇਸਰ ਤੇ ਭਗਤ ਨੂੰ ਪਰਿਆਇਵਾਚੀ ਅਰਥਾਂ ਵਿਚ ਲਿਆ ਹੈ। ਭਾਰਤੀ ਸੱਭਿਅਤਾ ਵਿਚ ਕੇਸਰ ਦਾ ਟਿੱਕਾ ਸ਼ੁਭ ਸ਼ਗਨ, ਬੜੇ-ਬੜੇ ਜੋਧਿਆਂ ਜੇਤੂਆਂ ਮਹਾਰਾਜਿਆਂ ਨੂੰ ਲਾਇਆ ਜਾਂਦਾ ਹੈ। ਭਗਤ ਵੀ ਕੇਸਰ ਵਾਂਗ ਆਪਣੇ ਸ਼ੁਭ ਗੁਣਾਂ ਦਾ ਸੰਚਾਰ ਕਰਦਾ ਹੈ। ਇਹ ਵਿਆਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੀ ਵਿਦਵਾਨ ਲੇਖਕ ਨੇ ਕੀਤੀ ਹੈ :

*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥*
*ਘਿਅ ਪਟ ਭਾਂਡਾ ਕਹੈ ਨ ਕੋਇ ॥*
*ਐਸਾ ਭਗਤੁ ਵਰਨ ਮਹਿ ਹੋਇ ॥*
*ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥*
*ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੧)*

ਡਾ. ਤਾਰਨ ਸਿੰਘ ਨੇ ਸ੍ਰੀ ਦਸਮ ਗ੍ਰੰਥ ਤੇ ਦਸਮ ਪਾਤਸ਼ਾਹ ਦੇ ਜੀਵਨ ਬਾਰੇ ਲਿਖਦਿਆਂ ਇਹ ਸਪੱਸ਼ਟ ਕਰਨ ਦਾ ਯਤਨ ਕੀਤਾ ਹੈ ਕਿ ਦਸਮ ਪਾਤਸ਼ਾਹ ਨੇ ਆਪਣੇ ਪਰਵਰਤੀ ਗੁਰੂ ਸਾਹਿਬਾਨ ਦੁਆਰਾ ਧਾਰਮਿਕ ਵਿਰਸੇ ਦੇ ਆਧਾਰ 'ਤੇ ਭਾਰਤ ਦੀ ਸਮਕਾਲੀ ਰਾਜਸੀ, ਧਾਰਮਿਕ, ਸੱਭਿਆਚਾਰਕ, ਸਦਾਚਾਰਕ ਤੇ ਸਾਹਿਤਕ ਹਾਲਾਤ ਦਾ ਬੜੀ ਬਰੀਕੀ ਨਾਲ ਨਿਰੀਖਣ ਕੀਤਾ। ਇਸ ਨਿੱਘਰੇ ਹੋਏ ਹਾਲਾਤ ਨੂੰ ਨਵੀਂ ਸੇਧ, ਨਵਾਂ ਰੂਪ, ਨਵਾਂ ਆਦਰਸ਼ ਤੇ ਨਵਾਂ ਹੀ ਸਮਾਜ ਦੇਣ ਦਾ ਨਿਸ਼ਾਨਾ ਸਾਹਮਣੇ ਸੀ। ਇਸੇ ਮੰਤਵ ਲਈ ਅਕਾਲ ਪੁਰਖ ਨੇ ਗੁਰੂ ਜੀ ਨੂੰ ਭੇਜਿਆ ਸੀ। ਇਨ੍ਹਾਂ ਉਪਰੋਕਤ ਖੇਤਰਾਂ ਵਿਚ ਪਰਿਵਰਤਨ ਗੁਰੂ ਜੀ ਦੀ ਰਚਨਾ ਦਾ ਮੁੱਖ ਨਿਸ਼ਾਨਾ ਸੀ। ਡਾ. ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਬਾਰੇ ਆਪਣਾ ਖਿਆਲ ਪ੍ਰਗਟ ਕਰਦਿਆਂ ਕਿਹਾ ਹੈ।

*ਦਸਮ ਗ੍ਰੰਥ ਅਤੇ ਆਦਿ ਗ੍ਰੰਥ ਬੁਨਿਆਦੀ ਤੌਰ ਤੇ ਪੂਰੀ ਤਰਾਂ ਇਕ ਹਨ। ਰੂਪ ਦੋਹਾਂ ਦਾ ਡੂੰਘਾ ਰਹੱਸਾਂ ਵਿੱਚੋਂ ਇਕ ਹੈ। ਰਸ ਦੋਹਾਂ ਦਾ ਭਿੰਨ-ਭਿੰਨ ਹੈ।*

*(ਦਸਮ ਗ੍ਰੰਥ ਰੂਪ ਤੇ ਰਸ, ਮੁੱਖ ਬੰਦ, ਪੰਨਾ ੧)*

ਵਿਦਵਾਨ ਲੇਖਕ ਨੇ ਸਿੱਖ ਧਰਮ ਦੇ ਇਨ੍ਹਾਂ ਦੋਵੇਂ ਗ੍ਰੰਥਾਂ ਦੇ ਮੂਲ ਰੂਪਾਂ ਦੀ ਡੂੰਘੀ ਤੇ ਗੰਭੀਰ ਵਿਆਖਿਆ ਦੁਆਰਾ ਸਿੱਖ ਚਿੰਤਨ ਵਿਚ ਇਕ ਨਿੱਗਰ ਯੋਗਦਾਨ ਪਾਇਆ ਜਿਹੜਾ ਪਾਠਕਾਂ ਤੇ ਸਿੱਖ ਵਿਦਵਾਨਾਂ ਲਈ ਇਕ ਭਰਪੂਰ ਜਾਣਕਾਰੀ ਪ੍ਰਦਾਨ ਕਰਦਾ ਹੈ।

ਗੁਰਮਤਿ ਨੇ ਜਿੱਥੇ ਨਵਾਂ ਫ਼ਲਸਫ਼ਾ ਪ੍ਰਦਾਨ ਕੀਤਾ, ਉੱਥੇ ਇਸੇ ਫ਼ਲਸਫ਼ੇ ਨੂੰ ਪ੍ਰਗਟਾਉਣ ਵਾਲਾ ਜੀਵਨ ਵੀ ਇਕ ਆਦਰਸ਼ ਜੀਵਨ ਦੱਸਿਆ। ਇਸ ਆਦਰਸ਼ ਜੀਵਨ ਲਈ ਗੁਰਬਾਣੀ ਅੰਦਰ ਸਚਿਆਰ, ਗਿਆਨੀ, ਭਗਤ, ਗੁਰਮੁਖ, ਬ੍ਰਹਮ ਗਿਆਨੀ, ਸੰਤ-ਸਾਧ ਜਨ ਆਦਿ ਸ਼ਬਦ ਵਰਤੇ ਹਨ। ਡਾ. ਸਾਹਿਬ ਨੇ ਆਪਣੀਆਂ ਲਿਖਤਾਂ ਅੰਦਰ ਜਿੱਥੇ ਕਿੱਥੇ ਵੀ ਅਜਿਹੇ ਆਦਰਸ਼ਕ ਵਿਅਕਤੀਆਂ ਦਾ ਜ਼ਿਕਰ ਕੀਤਾ ਹੈ, ਉੱਥੇ

ਵਿਅਕਤੀ ਦੇ ਜੀਵਨ-ਵਿਵਹਾਰ ਅੰਦਰ ਉਨ੍ਹਾਂ ਕੀਮਤਾਂ (Values) ਤੇ ਕਦਰਾਂ (Virtues) ਦਾ ਵਰਣਨ ਵੀ ਕੀਤਾ ਹੈ। ਇਨ੍ਹਾਂ ਕਦਰਾਂ-ਕੀਮਤਾਂ ਦਾ ਆਧਾਰ ਨਾਮ ਸਿਮਰਨ ਹੈ ਭਗਤੀ ਹੈ। ਭਗਤੀ ਲਈ ਜ਼ਰੂਰੀ ਹੈ ਕਿ ਸਾਧਕ ਜਗਿਆਸਾ, ਵਿਸ਼ਵਾਸ, ਆਤਮ-ਸਮਰਪਣ ਤੇ ਨਦਰ ਵਰਗੇ-ਤੱਤਾਂ ਦਾ ਪੂਰਨ ਰੂਪ ਵਿਚ ਧਾਰਨੀ ਵੀ ਹੋਵੇ। ਇਹ ਚਾਰੇ ਤੱਤਾਂ ਦਾ ਵਰਣਨ ਭਾਵੇਂ ਡਾ. ਸਾਹਿਬ ਨੇ ਆਪਣੀ ਲਿਖੀ ਪੁਸਤਕ The ideal Man of Guru Granth (Sahib) ਵਿਚ ਸਪੱਸ਼ਟ ਤਾਂ ਨਹੀਂ ਕੀਤਾ ਪਰੰਤੂ ਇਹ ਤੱਤ ਉਨ੍ਹਾਂ ਕਦਰਾਂ-ਕੀਮਤਾਂ ਦੇ ਆਧਾਰ ਭੂਤ ਹਨ। ਇਨ੍ਹਾਂ ਤੱਤਾਂ ਦੇ ਪਿੱਛੇ ਉਹ ਦੈਵੀ ਸ਼ਕਤੀ ਹੈ ਜੋ ਇਨ੍ਹਾਂ ਗੁਣਾਂ ਦਾ ਭੰਡਾਰ ਹੈ। ਗੁਰਬਾਣੀ ਦਾ ਫੁਰਮਾਨ ਹੈ :

*-ਵਿਣੁ ਗੁਣ ਕੀਤੇ ਭਗਤਿ ਨ ਹੋਇ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*-ਨਾਨਕ ਨਿਰਗੁਣਿ ਗੁਣੁ ਕਰੇ*
*ਗੁਣਵੰਤਿਆ ਗੁਣੁ ਦੇ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪)*

ਡਾ. ਤਾਰਨ ਸਿੰਘ ਜੀ ਨੇ ਆਪਣੀਆਂ ਰਚਨਾਵਾਂ ਰਾਹੀਂ ਵਿਸ਼ੇਸ਼ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਹੁਪੱਖੀ ਸਿਧਾਂਤਾਂ ਨੂੰ ਕਲਮਬੰਦ ਕੀਤਾ ਅਤੇ ਗੰਭੀਰ ਵਿਸ਼ਿਆਂ ਨੂੰ ਸਰਲ ਤੇ ਸਾਦੀ ਭਾਸ਼ਾ ਰਾਹੀਂ ਪ੍ਰਸਤੁਤ ਕਰਨ ਦਾ ਯਤਨ ਕੀਤਾ। 'ਗੁਰੂ ਗ੍ਰੰਥ ਰਤਨਾਵਲੀ' ਨਾਮੀ ਪੁਸਤਕਾਂ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਜ ਪੱਖਾਂ ਰਾਹੀਂ ਇਸ ਪਵਿੱਤਰ ਗ੍ਰੰਥ ਦੀ ਭਰਪੂਰ ਜਾਣਕਾਰੀ ਦਿੱਤੀ। ਇਹ ਪੱਖ ਇਸ ਪ੍ਰਕਾਰ ਹਨ :-

੧. ਸ੍ਰੀ ਗੁਰੂ ਗ੍ਰੰਥ ਸਾਹਿਬ ਪਰਿਚਯ- ਇਸ ਸਿਰਲੇਖ ਹੇਠ ਛੇ ਗੁਰੂ ਸਾਹਿਬਾਨ ਪੰਦਰ੍ਹਾਂ ਭਗਤ, ਗਿਆਰ੍ਹਾਂ ਭੱਟ ਸਾਹਿਬਾਨ ਤੇ ਗੁਰੂ-ਘਰ ਦੇ ਨਿਕਟਵਰਤੀ ਸ਼ਰਧਾਲੂ ਸਿੱਖਾਂ ਦਾ ਵੇਰਵਾ ਦਿੱਤਾ ਹੈ।

੨. ਸੰਕਲਨ ਤੇ ਇਤਿਹਾਸ- ਸਿਰਲੇਖ ਹੇਠ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਚੜ੍ਹਾਉਣ ਤੇ ਅੰਤਮ ਸਮੇਂ ਸ੍ਰੀ ਹਜ਼ੂਰ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਵਰਣਨ ਹੈ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਕੀ ਤਰਤੀਬ।

੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵੇਰਵਾ ਤੇ ਸ਼੍ਰੋਮਣੀ ਰਚਨਾਵਾਂ।

੫. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ।

ਵਾਲੇ ਪੱਖਾਂ ਨੂੰ ਸੰਖੇਪ ਰੂਪ ਵਿਚ ਵਰਣਨ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਤੇ ਉਨ੍ਹਾਂ ਦੀ ਚੋਣਵੀਂ ਬਾਣੀ ਨੂੰ ਤਿਨਾਂ ਭਾਸ਼ਾਵਾਂ (ਪੰਜਾਬੀ, ਹਿੰਦੀ ਤੇ ਅੰਗਰੇਜ਼ੀ) ਵਿਚ ਪ੍ਰਸਤੁਤ ਕੀਤਾ ਹੈ। ਹਿੰਦੀ ਰੂਪ ਡਾ. ਸਰੂਤੀ ਕਾਂਤ ਤੇ ਡਾ. ਬੀ. ਐਲ ਗੋਸਵਾਮੀ ਦੁਆਰਾ ਤਿਆਰ ਕੀਤਾ ਹੈ। ਅੰਗਰੇਜ਼ੀ ਅਨੁਵਾਦ ਬੀ. ਐਸ. ਮੈਣੀ, ਪ੍ਰੋ. ਬਖ਼ਸ਼ਿਸ਼ ਸਿੰਘ ਤੇ ਡਾ. ਗੁਰਦਿੱਤ ਸਿੰਘ ਦੁਆਰਾ ਕੀਤਾ ਗਿਆ। ਕੁਝ ਸ਼ਬਦ ਡਾ. ਤਾਰਨ ਸਿੰਘ ਜੀ ਦੇ ਅਨੁਵਾਦ ਹਨ।

ਅੰਤ ਵਿਚ ਅਸੀਂ ਸੰਖੇਪ ਰੂਪ ਵਿਚ ਇਹੀ ਆਖ ਸਕਦੇ ਹਾਂ ਕਿ ਡਾ. ਸਾਹਿਬ

ਦੀ ਰੁਚੀ ਧਾਰਮਿਕ ਹੋਣ ਕਰਕੇ ਉਨ੍ਹਾਂ ਨੇ ਸਾਹਿਤ ਬਾਰੇ, ਗੁਰ ਇਤਿਹਾਸ ਬਾਰੇ ਜਾਂ ਜੀਵਨ ਦੇ ਹੋਰ ਪੱਖਾਂ ਬਾਰੇ ਲਿਖਣ ਲੱਗਿਆਂ ਹਮੇਸ਼ਾਂ ਧਾਰਮਿਕ ਪਰਵਿਰਤੀ ਨੂੰ ਹੀ ਆਧਾਰ ਬਣਾਇਆ। ਇਸ ਦਾ ਮੁੱਖ ਕਾਰਨ ਇਹ ਸੀ ਕਿ ਡਾ. ਤਾਰਨ ਸਿੰਘ ਜੀ ਹਮੇਸ਼ਾ ਧਾਰਮਿਕ ਵਾਤਾਵਰਨ ਵਿਚ ਵਿਚਰਦੇ ਰਹੇ, ਸੋਚਦੇ ਰਹੇ, ਹੰਢਾਉਂਦੇ ਰਹੇ, ਲਿਖਦੇ ਰਹੇ। ਸ੍ਰੀ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਤੇ ਸਿੱਖ ਸ਼ਹੀਦ ਮਿਸ਼ਨਰੀ ਕਾਲਜ ਵਿਖੇ ੧੯੫੩ ਈ. ਤੋਂ ੧੯੬੬ ਈ. ਤਕ ਧਾਰਮਿਕ ਅਧਿਐਨ ਅਤੇ ਅਧਿਆਪਨ ਵਿਚ ਸਮਾਂ ਬਿਤਾਇਆ। ੧੯੬੬ ਈ. ਤੋਂ ੧੯੮੦ ਈ. ਤਕ ਪੰਜਾਬੀ ਯੂਨੀਵਰਸਿਟੀ ਵਿਖੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਖੇ ਇਸੇ ਖੇਤਰ ਨਾਲ ਜੁੜੇ ਰਹੇ।

ਵਿਦਵਾਨਾਂ ਦਾ ਕਥਨ ਹੈ ਕਿ ਮਨੁੱਖ ਦੀ ਰੁਚੀ ਜਾਂ ਸੁਭਾਅ ਪਿੱਛੇ ਪਿਛਲੇ ਜਨਮ ਦੇ ਸੰਸਕਾਰਾਂ ਤੇ ਇਸ ਜਨਮ ਦੇ ਵਾਤਾਵਰਨ ਦਾ ਬਹੁਤ ਪ੍ਰਭਾਵ ਹੁੰਦਾ ਹੈ। ਡਾ. ਸਾਹਿਬ ਨੂੰ ਮੁੱਢ ਤੋਂ ਹੀ ਅਜਿਹਾ ਵਾਤਾਵਰਨ ਮਿਲਿਆ। ਡਾ. ਸਾਹਿਬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਤੋਂ ਇਲਾਵਾ ਇਨ੍ਹਾਂ ਧਾਰਮਿਕ ਗ੍ਰੰਥਾਂ ਨਾਲ ਜੁੜੀਆਂ ਹੋਈਆਂ ਵਿਆਖਿਆ ਪ੍ਰਣਾਲੀਆਂ ਰਾਹੀਂ ਬੜੇ ਗੰਭੀਰ ਚਿੰਤਨ ਦਾ ਪਰੀਚੈ ਦਿੱਤਾ ਹੈ। ਵਿਆਖਿਆ ਵਿਚ ਉਨ੍ਹਾਂ ਦੀ ਸੁਤੰਤਰ ਸੋਚ ਨੇ ਇਕ ਨਵਾਂ ਪੱਖ ਉਸਾਰਿਆ ਜਿਸ ਦਾ ਆਧਾਰ ਜ਼ਿਆਦਾਤਰ ਸ਼ਰਧਾ, ਪ੍ਰੇਮ ਤੇ ਕਲਪਨਾ ਹੈ, ਤਰਕ ਤੇ ਦਲੀਲ ਘੱਟ। ਡਾ. ਸਾਹਿਬ ਦੀ ਨਿਰੰਤਰ ਤੇ ਸੁਤੰਤਰ ਸੋਚ ਇਸ ਗੱਲ ਦੀ ਗਵਾਹੀ ਦਿੰਦੀ ਹੈ ਕਿ ਉਨ੍ਹਾਂ ਨੇ ਆਪਣੇ ਚਿੰਤਨ ਵਿੱਚੋਂ ਆਪਣੇ ਵਿਚਾਰਾਂ ਨੂੰ ਜਨਮ ਦਿੱਤਾ। ਇਸ ਵਿਚਾਰਧਾਰਾ ਨੇ ਇਕ ਐਸੀ ਵਿਆਖਿਆ ਨੂੰ ਜਨਮ ਦਿੱਤਾ ਜਿਹੜੀ ਵਿਸ਼ਲੇਸ਼ਣਾਤਮਕ ਕਹੀ ਜਾ ਸਕਦੀ ਹੈ। ਕਿਸੇ ਰਚਨਾ ਦੀ ਵਿਸ਼ਲੇਸ਼ਣਾਤਮਕ ਵਿਧੀ ਅਪਣਾਉਂਦਿਆਂ ਆਪ ਜੀ ਨੇ ਬੜੀ ਸਾਵਧਾਨੀ ਤੋਂ ਕੰਮ ਲਿਆ ਹੈ। ਇਸ ਪ੍ਰਣਾਲੀ ਰਾਹੀਂ ਪਰੰਪਰਾਗਤ ਸੀਮਤ ਘੇਰਿਆਂ ਨੂੰ ਵਿਸ਼ਾਲ ਰੂਪ ਵਿਚ ਪ੍ਰਗਟ ਕੀਤਾ। ਡਾ. ਗੁਰਦੇਵ ਸਿੰਘ ਨੇ ਡਾ. ਤਾਰਨ ਸਿੰਘ ਬਾਰੇ ਬਾਰਹ ਮਾਹਾ ਦਰਪਣ, ਪੁਸਤਕ ਬਾਰੇ ਲਿਖਦਿਆਂ ਕਿਹਾ ਕਿ ਡਾ. ਤਾਰਨ ਸਿੰਘ ਨੇ ਇਸ ਰਚਨਾ ਦੇ ਛੇ ਪੱਖ ਪ੍ਰਸਤੁਤ ਕੀਤੇ ਹਨ ਜਿਹੜੇ ਇਸ ਪ੍ਰਕਾਰ ਹਨ:-

ਸ਼ਬਦਾਰਥ, ਭਾਵਾਰਥ, ਪਰਮਾਰਥ, ਸ਼ਾਸਤ੍ਰਾਰਥ, ਇਤਿਹਾਸਾਰਥ ਤੇ ਸਾਹਿਤਾਰਥ। ਇਹ ਅਸੀਂ ਕੇਵਲ ਇਕ ਹੀ ਬਾਣੀ ਨੂੰ ਆਧਾਰ ਬਣਾ ਕੇ ਪੇਸ਼ ਕੀਤਾ ਹੈ। ਆਪ ਦੀਆਂ ਸਾਰੀਆਂ ਰਚਨਾਵਾਂ ਇਸ ਪ੍ਰਕਾਰ ਵਿਸਥਾਰ ਸਹਿਤ ਵਰਣਨ ਕੀਤੀਆਂ ਮਿਲਦੀਆਂ ਹਨ।

ਡਾ. ਸਾਹਿਬ ਦੀਆਂ ਉਲੀਕੀਆਂ ਗਈਆਂ ਸੇਧਾਂ ਲੇਖਕਾਂ ਦੀ ਹਮੇਸ਼ਾਂ ਹੀ ਅਗਵਾਈ ਕਰਦੀਆਂ ਰਹਿਣਗੀਆਂ। ਇਹ ਲੇਖ ਭਾਵੇਂ ਹੋਰ ਵਿਸਥਾਰ ਸਹਿਤ ਵਰਣਨ ਦੀ ਮੰਗ ਕਰਦਾ ਹੈ ਪਰੰਤੂ ਇੱਥੇ ਸੰਖੇਪ ਵਰਣਨ ਕਰਦਿਆਂ ਹੀ ਇਸ ਨੂੰ ਸੰਕੋਚਣਾ ਚਾਹੁੰਦੇ ਹਾਂ ਕਿਉਂਕਿ ਸੰਕੇਤ ਮਾਤਰ ਵਿਆਖਿਆ ਹੀ ਡਾ. ਸਾਹਿਬ ਦੀ ਵਿਚਾਰਧਾਰਾ, ਪਰਵਿਰਤੀ, ਸ਼ੈਲੀ ਤੇ ਹੋਰ ਪੱਖਾਂ ਨੂੰ ਸਪੱਸ਼ਟ ਕਰਨ ਵਿਚ ਕਾਫੀ ਹੈ। ■

# ਬਨਾਰਸ ਵਿਚ ਪਧਾਰੇ ਭਗਤ ਰਵਿਦਾਸ ਜੀ

-ਡਾ. ਕਸ਼ਮੀਰ ਸਿੰਘ 'ਨੂਰ'*

*ਤਪਦੀ ਧਰਤੀ ਦਾ ਦਿੱਤਾ ਸੀਨਾ ਠਾਰ, ਭਗਤ ਰਵਿਦਾਸ ਜੀ ਨੇ।*
*ਧਾਰਿਆ ਬਨਾਰਸ ਵਿਚ ਜਦੋਂ ਅਵਤਾਰ, ਭਗਤ ਰਵਿਦਾਸ ਜੀ ਨੇ।*
*ਇਹ ਦੁਨੀਆ ਹੁੰਦੀ ਪਈ ਸੀ ਖੁਆਰ, ਤਲਾਸ਼ਦੀ ਸੱਚਾ ਦਰਬਾਰ,*
*ਕੋਈ ਨਾ ਲੈਂਦਾ ਦੁਖੀਆਂ ਦੀ ਸਾਰ, ਬਿਪਰ ਫਿਰਦੇ ਵਿਚ ਹੰਕਾਰ,*
*ਦੁਸ਼ਟਾਂ-ਜ਼ਾਲਿਮਾਂ ਦਾ ਤੋੜਿਆ ਹੰਕਾਰ, ਭਗਤ ਰਵਿਦਾਸ ਜੀ ਨੇ।*
*ਤਪਦੀ ਧਰਤੀ ਦਾ. . .*
*ਫੈਲਿਆ ਹੋਇਆ ਸੀ ਝੂਠ ਦਾ ਵਪਾਰ, ਬੇਖ਼ੌਫ਼ ਫਿਰਦੇ ਠੱਗੀਮਾਰ,*
*ਹੋ ਗਿਆ ਸੀ ਲਾਚਾਰ ਇਹ ਸੰਸਾਰ, ਲੁਟੇਰੇ ਕਰਦੇ ਮਾਰੋਮਾਰ,*
*ਰੋਕਿਆ ਝੂਠ ਦਾ ਹੁੰਦਾ ਸਭ ਵਪਾਰ, ਭਗਤ ਰਵਿਦਾਸ ਜੀ ਨੇ।*
*ਤਪਦੀ ਧਰਤੀ ਦਾ . . .*
*ਘੱਟੇ 'ਚ ਰੁਲਿਆ ਕਿਰਤੀ ਦਾ ਸਤਿਕਾਰ, ਸੱਚੀ ਕਿਰਤ ਦਾ ਸਤਿਕਾਰ,*
*ਬੰਦਿਆਂ ਨਾਲ ਪਸ਼ੂਆਂ ਵਾਲਾ ਵਿਹਾਰ, ਇਨਸਾਨੀਅਤ ਸ਼ਰਮਸਾਰ,*
*ਹਾਕਿਮਾਂ-ਪੰਡਿਤਾਂ ਨੂੰ ਪਾਈ ਫਿਟਕਾਰ, ਭਗਤ ਰਵਿਦਾਸ ਜੀ ਨੇ।*
*ਤਪਦੀ ਧਰਤੀ ਦਾ . . .*
*ਉਸਾਰ ਦਿੱਤੇ ਕਿਰਤ ਦੇ ਉੱਚੇ ਮੀਨਾਰ, ਹੱਥੀਂ ਕਿਰਤ ਕੀਤੀ ਕਰਤਾਰ,*
*ਵੇਖੋ ਉਸ ਦੀ ਗੰਢ-ਤੁਪ ਦਾ ਚਮਤਕਾਰ, ਜਗ ਜਾਵੇ ਉਸ ਤੋਂ ਬਲਿਹਾਰ,*
*ਹੰਢਣਸਾਰ ਬਣਾਇਆ ਇਹ ਸੰਸਾਰ, ਭਗਤ ਰਵਿਦਾਸ ਜੀ ਨੇ।*
*ਤਪਦੀ ਧਰਤੀ ਦਾ. . .।*
*ਦਿੱਤਾ ਦੁਨੀਆ ਨੂੰ ਤਾਰ, ਚਲਾ ਕੇ ਆਰ, ਸਾਡੇ ਉੱਪਰ ਕੀਤਾ ਉਪਕਾਰ,*
*ਸੀਤੇ ਜਗਤ ਦੇ ਪਾਟੇ ਪਏ ਲੰਗਾਰ, ਸਿਰਜ ਦਿੱਤਾ ਨਵਾਂ ਸੰਸਾਰ,*
*ਤੇਜ਼ ਕੀਤੀ ਨਵੀਂ ਕ੍ਰਾਂਤੀ ਦੀ ਧਾਰ, ਭਗਤ ਰਵਿਦਾਸ ਜੀ ਨੇ।*
*ਤਪਦੀ ਧਰਤੀ ਦਾ . . .*
*ਦਿੱਤਾ ਕਰਮ ਕਾਂਡਾਂ ਦਾ ਸਭ ਚੰਮ ਉਤਾਰ, ਸ੍ਰਿਸ਼ਟੀ ਹੋ ਗਈ ਉਜਿਆਰ,*
*ਉਸ ਹਰੀ ਦੇ ਨਾਮ ਦਾ ਕੀਤਾ ਪ੍ਰਚਾਰ, ਪਾਖੰਡੀਆਂ ਮੰਨੀ ਹਾਰ,*
*ਹਿੱਕ ਚੀਰ ਕਰਾਇਆ ਸੱਚ ਦਾ ਦੀਦਾਰ, ਭਗਤ ਰਵਿਦਾਸ ਜੀ ਨੇ।*
*ਤਪਦੀ ਧਰਤੀ ਦਾ ਦਿੱਤਾ ਸੀਨਾ ਠਾਰ, ਭਗਤ ਰਵਿਦਾਸ ਜੀ ਨੇ।*
*ਧਾਰਿਆ ਬਨਾਰਸ ਵਿਚ ਜਦੋਂ ਅਵਤਾਰ, ਭਗਤ ਰਵਿਦਾਸ ਜੀ ਨੇ।* ■

---

*ਬੀ. ਐਕਸ. ੯੨੫, ਮੁਹੱਲਾ ਸੰਤੋਖਪੁਰਾ, ਹੁਸ਼ਿਆਰਪੁਰ ਰੋਡ, ਜਲੰਧਰ-੧੪੪੦੦੪; ਮੋ. ੯੮੭੨੨-੫੪੯੯੦

# ਬਾਣੀ

*-ਸ. ਕਰਨੈਲ ਸਿੰਘ 'ਸਰਦਾਰ ਪੰਛੀ'**

*ਬਾਣੀ ਦਿਲ 'ਚ ਵਸਾਇਆਂ ਬੇੜਾ ਪਾਰ ਹੁੰਦਾ ਹੈ।*
*ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।*

*ਠੰਡ ਕਾਲਜੇ 'ਚ ਪਊ ਜਦੋਂ ਪੜ੍ਹ ਲਉਗੇ ਬਾਣੀ।*
*ਤੁਸਾਂ ਕਿਸੇ ਵੀ ਤੂਫਾਨ ਕੋਲੋਂ ਮਾਤ ਨਹੀਂ ਖਾਣੀ।*
*ਸ਼ੁੱਧ ਆਤਮਾ ਦੇ ਨਾਲ ਅਪਨਾ ਕੇ ਵੇਖ ਲਉ।*
*ਮੱਥੇ ਆਪਣੇ 'ਚ ਦੀਪ ਜਗਾ ਕੇ ਵੇਖ ਲਉ।*

*ਦੂਰ ਆਤਮਾ ਦਾ ਸਾਰਾ ਹੰਕਾਰ ਹੁੰਦਾ ਹੈ।*
*ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।*

*ਬਾਣੀ ਵਿਚ ਸਾਰੇ ਰਾਗ ਸੁਰ ਤਾਲ ਹੁੰਦੇ ਨੇ।*
*ਮਿੱਠੇ ਮਿੱਠੇ ਰਸ ਵੀ ਬੇਮਿਸਾਲ ਹੁੰਦੇ ਨੇ।*
*ਸਾਰੇ ਸ਼ਬਦਾਂ ਦੇ ਅਰਥ ਵੀ ਕਮਾਲ ਹੁੰਦੇ ਨੇ।*
*ਦੇਵੀ ਦੇਵਤਾ ਵੀ ਸੁਣ ਕੇ ਨਿਹਾਲ ਹੁੰਦੇ ਨੇ।*

*ਪੜ੍ਹੇ ਸੁਣੇ ਬਾਣੀ ਉਹਦਾ ਸਤਿਕਾਰ ਹੁੰਦਾ ਹੈ।*
*ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।*

*ਬਾਣੀ ਦੂਰ ਕਰ ਦਿੰਦੀ ਮਨ ਚਿੱਤ ਦੀ ਉਦਾਸੀ।*
*ਤ੍ਰਿਪਤ ਆਤਮਾ ਹੋ ਜਾਂਦੀ ਸੱਤਾਂ ਜਨਮਾਂ ਦੀ ਪਿਆਸੀ।*
*ਇਹੀ ਬਾਲਦੀ ਹੈ ਹਰ ਇੱਕ ਮੱਥੇ ਵਿਚ ਦੀਵਾ।*
*ਜਿਹਦੇ ਚਾਨਣ ਦੇ ਨਾਲ ਬੰਦਾ ਹੋ ਜਾਂਦਾ ਖੀਵਾ।*

*ਮਿਹਰਬਾਨ ਉਹਦੇ ਉੱਤੇ ਕਰਤਾਰ ਹੁੰਦਾ ਹੈ।*
*ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।*
*ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।*

■

*ਜੇਠੀ ਨਗਰ, ਮਲੇਰਕੋਟਲਾ ਰੋਡ, ਖੰਨਾ- ੧੪੧੪੦੧; ਪੰਜਾਬ। ਮੋ. +੯੧੯੪੧੭੦-੯੧੬੬੮

# ਮਾਂ ਗੁਜਰੀ

*-ਗਿਆਨੀ ਹਰਪਾਲ ਸਿੰਘ**

ਮੇਰਾ ਨਾਂ ਗੁਜਰੀ#,
ਭਾਵੇਂ ਠੰਢੇ ਬੁਰਜ ਵਿਚ ਹਾਂ ਗੁਜਰੀ।
ਪਰ ਧਰਮ ਲਈ ਮੈਂ ਬੁਰਜਾ ਵੇ,
ਕੁਝ ਕਰਕੇ ਹੀ ਹਾਂ ਤਾਂ ਗੁਜਰੀ।
ਮੈਨੂੰ ਐਵੇਂ ਗੁਜਰੀ ਕਹਿੰਦੇ ਨਾ,
ਮੈਂ ਕੁਝ ਕਰ ਕੇ ਹੀ ਹਾਂ ਤਾਂ ਗੁਜਰੀ।
ਕਸ਼ਮੀਰੋਂ ਚੱਲ ਕੇ ਪੰਡਿਤ ਜੀ,
ਜਦ ਦਰ ਨਾਨਕ ਦੇ ਆਏ ਸੀ,
ਜਦ ਦਰ ਆਨੰਦਪੁਰ ਆਏ ਸੀ।
ਜਦ ਦਰ ਮੇਰੇ 'ਤੇ ਆਏ ਸੀ,
ਸਾਡਾ ਧਰਮ ਬਚਾਅ ਦੇਵੋ,
ਤਰਲੇ ਉਨ੍ਹਾਂ ਪਾਏ ਸੀ।
ਧਰਮ ਦੀ ਰਾਖੀ ਖਾਤਰ ਸੀ,
ਫਿਰ ਗੁਰਦੇਵ ਪਠਾਏ ਸੀ।
ਜੋ ਬੁਝਾਰਤ ਪੰਡਿਤਾਂ ਪਾਈ ਸੀ,
ਮੇਰੇ ਸਿਰ ਦੇ ਸਾਈਂ ਨੇ ਬੁੱਝਲੀ
ਮੈਨੂੰ ਐਵੇਂ ਗੁਜਰੀ ਕਹਿੰਦੇ ਨਾ,
ਮੈਂ ਕੁਝ ਕਰ ਕੇ ਹੀ ਹਾਂ ਤਾਂ ਗੁਜਰੀ. . .
ਨੌਂ ਵਰ੍ਹਿਆਂ ਦਾ ਗੋਬਿੰਦ+ ਸੀ,
ਜਦ ਗੋਦੀ ਦੇ ਵਿਚ ਮੇਰੇ,
ਬੁਰਜਾ ਵੇ, ਮੈਂ ਸੀ ਝੱਲੇ ਦੁੱਖ ਬਥੇਰੇ,
ਟਿੱਕਾ, ਜੰਞੂ ਬੁਰਜਾ ਵੇ ਸੀ ਤਾਂ ਬਚਿਆ,
ਜੇ ਸੀ ਬੁਰਜਾ ਵੇ ਮੈਂ ਉੱਜੜੀ।
ਮੈਨੂੰ ਐਵੇਂ ਗੁਜਰੀ ਕਹਿੰਦੇ ਨਾ,
ਮੈਂ ਕੁਝ ਕਰ ਕੇ ਹੀ ਹਾਂ ਤਾਂ ਗੁਜਰੀ. . .
ਲਾਲ ਜੀ ਦੇ ਸੀ ਅੱਗੇ ਵਿਲਕੇ,
ਪੰਡਿਤ ਜੀ ਤੇ ਮੁੱਲਾ ਮਿਲਕੇ।
ਗਊ ਕੁਰਾਨ ਦੀਆਂ ਸੌਂਹਾਂ ਖਾ ਕੇ,
ਅਨੰਦਪੁਰੀ ਤੇ ਪੈਗੇ ਧਾਹ ਕੇ।
ਭੁੱਖਣ ਭਾਣਾ ਟੱਬਰ ਮੇਰਾ ਸਰਸਾ ਦੇ ਵਿਚ,
ਬਹਿ ਗਿਆ ਜਿਹੜਾ।
ਫਿਰ ਵੀ ਸੀ ਭਾਣੇ ਵਿਚ ਗੁਜਰੀ,
ਮੈਨੂੰ ਐਵੇਂ ਗੁਜਰੀ ਕਹਿੰਦੇ ਨਾ।
ਮੈਂ ਕੁਝ ਕਰ ਕੇ ਹੀ ਹਾਂ ਤਾਂ ਗੁਜਰੀ. . .
ਬੁਰਜਾ ਨਾ ਤੂੰ ਪੁੱਛ ਮੈਥੋਂ,
ਇਹ ਦਰਦਾਂ ਦੀ ਕਹਾਣੀ ਨੂੰ,
ਹਰਪਾਲ ਬੂਥਗੜ੍ਹੀਏ ਤੋਂ ਸੁਣਲੀਂ,
ਇਹ ਸਾਰੀ ਮੂੰਹ ਜੁਬਾਨੀ ਤੂੰ।
ਪਤੀ ਤੋਰਿਆ ਪੋਤਰੇ ਤੋਰ ਕੇ, ਮੈਂ ਖੁਦ
ਵੀ ਤੁਰ ਜਾਣਾ,
ਇਹ ਧਰਮ ਦਾ ਕਰਜਾ ਹੈ, ਅਸੀਂ ਕਿਸਤਾਂ
ਦੇ ਵਿਚ ਲਾਹੁਣਾ।
ਭਾਵੇਂ ਬੁਰਜਾ ਮੈਂ ਹਾ ਬੁੱਢੜੀ,
ਮੈਨੂੰ ਐਵੇਂ ਗੁਜਰੀ ਕਹਿੰਦੇ ਨਾ,
ਮੈਂ ਕੁਝ ਕਰ ਕੇ ਹੀ ਹਾਂ ਤਾਂ ਗੁਜਰੀ. . .

■

*# ਮਾਤਾ ਗੁਜਰੀ ਜੀ*
*+ ਸ੍ਰੀ ਗੁਰੂ ਗੋਬਿੰਦ ਸਿੰਘ ਜੀ*

**ਪਿੰਡ ਬੂਥਗੜ, ਡਾਕਘਰ ਸਿਆਲਬਾ-ਮਾਜਰੀ, ਤਹਿ: ਖਰੜ, ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ-੧੪੦੧੧੦; ਮੋ.੯੮੦੩੩੧੫੯੭੫*

# ਪੁਸਤਕ ਰੀਵਿਊ

**ਪੁਸਤਕ** : ਭਗਤ ਨਾਮਦੇਵ ਜੀ
**ਉਪ-ਸਿਰਲੇਖ** : ਵਿਵਿਧ ਅਧਿਐਨ ਕਾਰਜਾਂ ਦੀ ਵਰਗੀਕ੍ਰਿਤ ਪੁਸਤਕ ਸੂਚੀ
**ਸੰਗ੍ਰਹਿ ਕਰਤਾ** : (ਡਾ.) ਗੁਰਪ੍ਰੀਤ ਸਿੰਘ (ਡਾ.) ਹਰਪ੍ਰੀਤ ਕੌਰ
**ਪ੍ਰਕਾਸ਼ਕ** : ਕੇ. ਜੀ. ਗ੍ਰਾਫਿਕਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ਼ਾਪਿੰਗ ਕੰਪਲੈਕਸ, ਸ੍ਰੀ ਅੰਮ੍ਰਿਤਸਰ।
**ਪ੍ਰਕਾਸ਼ਨ ਸਾਲ** : ਅਕਤੂਬਰ, ੨੦੨੦ (ਪਹਿਲੀ ਵਾਰ)
**ਪੰਨੇ** : ੧੭੬
**ISBN** : ੯੭੮-੯੩-੮੭੭੧੧-੭੪-੭
**ਮੁੱਲ** : ੨੫੦

ਵਿਚਾਰਧੀਨ ਪੁਸਤਕ ਦੋ ਮੁੱਖ ਭਾਗਾਂ ਵਿਚ ਵੰਡੀ ਹੋਈ ਹੈ ਅਤੇ 'ਭਗਤ ਨਾਮਦੇਵ' ਜੀ ਬਾਬਤ ਅਣਗੌਲੀ ਪਈ ਪਾਠ ਸਮੱਗਰੀ ਨੂੰ ਇਕ ਥਾਂ ਸੰਗ੍ਰਹਿਤ ਕਰ ਨਵੀਂ ਪਹਿਲਕਦਮੀ ਨਾਲ ਪਾਠਕਾਂ ਸਨਮੁਖ ਪੇਸ਼ ਕੀਤੀ ਹੈ। ਪੁਸਤਕ ਸਿਰਲੇਖ ਤੋਂ ਸਪੱਸ਼ਟ ਹੈ ਕਿ ਇਹ ਪੁਸਤਕ ਵਿਚ ਭਗਤ ਨਾਮਦੇਵ ਜੀ ਬਾਰੇ ਵੱਖ-ਵੱਖ ਥਾਵਾਂ 'ਤੇ ਉਪਲੱਬਧ ਪਾਠ-ਸਮੱਗਰੀ ਦਾ ਵਰਗੀਕ੍ਰਿਤ ਬਿਉਰਾ ਹੈ। ਸੰਕਲਨ ਕਰਤਾ ਨੇ ਲੰਮੇ ਸਮੇਂ ਦੀ (੭ ਸਾਲ) ਮੁਸ਼ੱਕਤ ਨਾਲ ਖੋਜ ਕਾਰਜ ਨੂੰ ਪੁਸਤਕ ਰੂਪ ਵਿਚ ਪਾਠਕਾਂ ਸਾਹਮਣੇ ਵਿਧੀਬਧ ਢੰਗ ਨਾਲ ਪੇਸ਼ ਕੀਤਾ ਹੈ।

ਪੁਸਤਕ ਭਗਤ ਨਾਮਦੇਵ ਜੀ ਦੀ ਚਰਨਛੋਹ ਪ੍ਰਾਪਤ ਧਰਤੀ ਨਗਰ 'ਘੁਮਾਣ' ਨੂੰ ਸਮਰਪਿਤ ਕੀਤੀ ਗਈ। ਪੁਸਤਕ ਵਿਚ ਦਿੱਤੀ ਜਾਣਕਾਰੀ ਇਸ ਵਿਧੀ ਅਨੁਸਾਰ ਹੈ: ਲੇਖਕ ਦਾ ਤੁਖ਼ਲਸ, ਲੇਖਕ ਦਾ ਨਾਂ, ਪੁਸਤਕ ਦਾ ਨਾਂ, ਪ੍ਰਕਾਸ਼ਕ ਦਾ ਨਾਂ, ਪ੍ਰਕਾਸ਼ਨ ਸਾਲ, ਜਿੱਥੇ ਜਾਣਕਾਰੀ ਦਰਜ ਹੈ, ਪੁਸਤਕ ਦੇ ਪੰਨਾ ਨੰਬਰ ਅਨੁਸਾਰ ਹੈ।

ਇਸ ਪੁਸਤਕ ਦੇ ਪਹਿਲੇ ਭਾਗ (ਪੰਨੇ ੯-੧੦੫) ਦੇ ਪਹਿਲੇ ਲੇਖ ਵਿਚ ਭਗਤ ਨਾਮਦੇਵ ਜੀ ਦਾ ਸੰਖੇਪ ਜੀਵਨ ਦਿੱਤਾ ਗਿਆ ਹੈ। ਦੂਜਾ ਲੇਖ ਪੁਸਤਕਾਵਲੀ: ਸੰਖੇਪ ਜਾਣ-ਪਛਾਣ ਨਾਲ ਵਾਬਸਤਾ ਹੈ, ਜਿਸ ਵਿਚ ਪੁਸਤਾਕਵਲੀ (Bibliography) ਦੇ ਅਰਥ, ਪਰਿਭਾਸ਼ਾ, ਮਨੋਰਥ, ਕਿਸਮਾਂ ਆਦਿ ਬਾਰੇ ਜਾਣਕਾਰੀ ਦੇਂਦਿਆਂ (੧੯੯੯ ਤੋਂ ੨੦੨੦ ਈ. ਦੇ ਬਿਬਲਿਉਗ੍ਰਾਫੀਕਲ ਕਾਰਜਾਂ ਦਾ ਕਾਲਕ੍ਰਮ ਅਨੁਸਾਰ ਵਿਵਰਣ ਦਿੱਤਾ ਗਿਆ ਹੈ। ਇਸੇ ਅਧਿਆਇ ਵਿਚ ਭਗਤ ਨਾਮਦੇਵ ਜੀ ਬਾਰੇ ਕੋਸ਼ਾਗਤ ਪੰਜ ਕਾਰਜਾਂ ਦੀ ਸੂਚੀ ਅਤੇ ਇਸ ਪੁਸਤਕ ਵਿਚ ਦਿੱਤੇ ਲੇਖਾਂ ਦੀ ਸੂਚੀ ਤਿਆਰ ਕਰਦਿਆਂ, ਜੋ ਮੈਗਜ਼ੀਨ, ਰਸਾਲੇ ਆਦਿ ਵਰਤੇ ਗਏ ਹਨ, ਉਨ੍ਹਾਂ ਦੀ ਅੱਖਰਕ੍ਰਮ ਅਨੁਸਾਰ ਫਹਿਰਿਸਤ ਦਿੱਤੀ ਹੈ। ਪਾਠਕਾਂ ਅਤੇ ਖੋਜੀਆਂ ਦੀ ਸਹੂਲਤ ਲਈ ਪੰਜਾਬ ਦੀਆਂ ੧੭੦ ਕਾਲਜ ਲਾਇਬ੍ਰੇਰੀਆਂ ਦੀ ਸੂਚੀ ਵੀ ਦ੍ਰਿਸ਼ਟਮਾਨ ਕੀਤੀ ਹੈ।

ਪਹਿਲੇ ਭਾਗ ਵਿਚ ਮੁੱਖ ਤੌਰ 'ਤੇ 'ਭਗਤ ਨਾਮਦੇਵ ਜੀ ਨਾਲ ਸੰਬੰਧਿਤ ਪੁਸਤਕ ਸੂਚੀ' ਵਾਲੇ ਅਧਿਆਇ (ੳ) ਵਿਚ: ਪੰਜਾਬੀ ਪੁਸਤਕਾਂ (ਅ) ਭਗਤ ਨਾਮਦੇਵ ਜੀ ਬਾਰੇ ਸੰਪਾਦਿਤ

ਪੰਜਾਬੀ ਪੁਸਤਕਾਂ (ੲ) ਪੰਜਾਬੀ ਪੁਸਤਕਾਂ ਵਿਚ ਛਪੇ ਲੇਖ ਅਤੇ ਇੰਦਰਾਜ (ਸ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਬਾਰੇ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਦੁਆਰਾ ਜ਼ਿਕਰ, ਦੇ ਵੇਰਵੇ ਗੁਰਬਾਣੀ ਪ੍ਰਮਾਣ ਅੰਗ ਸਹਿਤ ਅੰਕਿਤ ਹਨ। (ਹ) ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਆਏ ਭਗਤ ਨਾਮਦੇਵ ਜੀ ਦੇ ਵੇਰਵੇ ਵਾਲੀਆਂ ਵਾਰਾਂ ਦੀ ਗਿਣਤੀ ਦਿੱਤੀ ਗਈ ਹੈ। ਉਪਰੰਤ (ਕ) ਸਿੱਖ ਇਤਿਹਾਸਕ ਸਰੋਤਾਂ (ਖ) ਪੰਜਾਬੀ ਸਾਹਿਤ ਦੇ ਇਤਿਹਾਸਾਂ ਵਿਚ ਭਗਤ ਜੀ ਪ੍ਰਥਾਇ ਜਾਣਕਾਰੀ ਦਾ ਵਿਵਰਣ (ਗ) ਪੰਜਾਬੀ ਕੋਸ਼ (ਘ) ਭਗਤ ਜੀ ਨਾਲ ਸੰਬੰਧਿਤ ਜਨਮ ਸਾਖੀਆਂ (ਙ) ਪੰਜਾਬੀ ਜਨਰਲਜ਼, ਮੈਗਜ਼ੀਨਾਂ ਵਿਚ ਛਪੇ ਲੇਖ, ਕਵਿਤਾਵਾਂ (ਚ) ਪੰਜਾਬੀ ਖੋਜ ਨਿਬੰਧ ਤੇ ਖੋਜ ਪ੍ਰਬੰਧ, ਅੰਗਰੇਜ਼ੀ ਖੋਜ ਨਿਬੰਧ, ਖੋਜ ਪ੍ਰਬੰਧ (ਛ) ਭਗਤ ਨਾਮਦੇਵ ਜੀ ਬਾਰੇ ਕਿਤਾਬਚਾ / ਟ੍ਰੈਕਟ (ਜ) ਭਗਤ ਨਾਮਦੇਵ ਜੀ ਬਾਰੇ ਅੰਗਰੇਜ਼ੀ ਪੁਸਤਕਾਂ (ਝ) ਅੰਗਰੇਜ਼ੀ ਪੁਸਤਕਾਂ ਵਿਚ ਛਪੇ ਲੇਖ (ਞ) ਪੰਜਾਬੀ ਜਨਰਲਾਂ ਵਿਚ ਛਪੇ ਅੰਗਰੇਜ਼ੀ ਭਾਸ਼ਾ ਦੇ ਲੇਖ (ਟ) ਅੰਗਰੇਜ਼ੀ ਜਨਰਲਜ਼ ਵਿਚ ਛਪੇ ਲੇਖ (ਠ) ਹਿੰਦੀ ਪੁਸਤਕਾਂ, ਖੋਜ ਪੱਤਰ ਅਤੇ ਰਸਾਲੇ (ਡ) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਤੇ ਅਧੂਰੇ ਟੀਕਿਆਂ, ਅਨੁਵਾਦਾਂ ਤੇ ਵਿਆਖਿਆਵਾਂ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਦੀ ਸੂਚੀ ਦੇਂਦਿਆਂ ਭਗਤ ਨਾਮਦੇਵ ਜੀ ਦੀ ਬਾਣੀ ਦੇ ਅੰਗਰੇਜ਼ੀ ਅਨੁਵਾਦ, ਫਰੈਂਚ ਅਨੁਵਾਦ, ਡੱਚ ਅਨੁਵਾਦ, ਹਿੰਦੀ ਅਨੁਵਾਦ ਅਤੇ ਟੀਕੇ ਆਦਿ ਦਰਜ ਹਨ।

ਰੀਵਿਊ ਅਧੀਨ ਪੁਸਤਕ ਦੇ ਦੂਜੇ ਭਾਗ (ਪੰਨਾ ੧੦੯-੧੭੧) "ਭਗਤ ਨਾਮਦੇਵ ਜੀ ਨਾਲ ਸਬੰਧਤ ਵਿਭਿੰਨ ਵਿਸ਼ਾ ਵਰਗੀਕ੍ਰਿਤ ਪੁਸਤਕ ਸੂਚੀ" ਹੈ। ਇਸ ਭਾਗ ਦੇ ਪਹਿਲੇ ਅਧਿਆਇ (੧) ਪੰਜਾਬੀ ਕਿਤਾਬਾਂ ਨੂੰ ਅੱਖਰਕ੍ਰਮ ਅਨੁਸਾਰ ਵਿਸ਼ੇਵਾਰ: ਬਾਣੀ, ਇਤਿਹਾਸ, ਜੀਵਨ, ਦਰਸ਼ਨ, ਸਰੋਤ, ਸਿਧਾਂਤ, ਸਮਾਜਿਕ, ਸਭਿਆਚਾਰਕ, ਕੋਸ਼ਮਈ, ਕਵਿਤਾ, ਫੁਟਕਲ ਆਦਿ 'ਚ ਵੰਡਿਆ ਹੈ। ਇਸੇ ਤਰ੍ਹਾਂ ਹੀ ਅਗਲੇ ਸੱਤ ਅਧਿਆਇ 'ਚ ਪਹਿਲੇ ਭਾਗ ਵਿਚ ਅੰਕਿਤ ਪਾਠ ਸਮੱਗਰੀ ਨੂੰ ਉਕਤ ਵਿਸ਼ਿਆਂ ਵਿੱਚੋਂ ਵਰਗ ਵੰਡ ਕਰਦਿਆਂ ਸੂਚੀ ਅੰਕਿਤ ਕੀਤੀ ਹੈ।

ਸਮੁੱਚੇ ਰੂਪ ਵਿਚ ਇਹ ਪੁਸਤਕ ਬਹੁਤ ਮਹੱਤਵਪੂਰਨ ਅਤੇ ਨਿਵੇਕਲੀ ਕਿਸਮ ਦੀ ਹੈ। ਪੁਸਤਕ ਦੇ ਅਰੰਭਕ ਭਾਗ ਵਿਚ ਦਰਜ ਲੇਖਾਂ ਦੀ ਭਾਸ਼ਾ, ਸ਼ੈਲੀ ਬੜੀ ਸਰਲ ਅਤੇ ਸਪੱਸ਼ਟ ਹੈ। ਪੁਸਤਕ ਖੋਜ-ਵਿਧੀ ਦੀ ਅਨੁਸ਼ਾਸਨਬਧਤਾ ਨੂੰ ਪਾਲਦੀ ਹੈ, ਜੋ ਆਮ ਪਾਠਕ ਤੋਂ ਲੈ ਕੇ ਅਕਾਦਮਿਕ ਪੱਧਰ ਦੇ ਪਾਠਕਾਂ ਲਈ ਲਾਹੇਵੰਦ ਸਾਬਤ ਹੋਵੇਗੀ। ਵਸਤੂ ਸਮੱਗਰੀ ਅਤੇ ਖੋਜ-ਵਿਧੀ ਦੀ ਦ੍ਰਿਸ਼ਟੀ ਤੋਂ ਪੁਸਤਕ, ਸੰਗ੍ਰਹਿ ਕਰਤਾ ਦੀ ਸੁਜਗਤਾ ਦਾ ਪ੍ਰਮਾਣ ਹੈ।

***ਰੀਵਿਊਕਾਰ***
***ਡਾ. ਰਣਜੀਤ ਕੌਰ ਪੰਨਵਾਂ***
***ਰੀਸਰਚ ਸਕਾਲਰ,***
***ਸਿੱਖ ਇਤਿਹਾਸ ਰੀਸਰਚ ਬੋਰਡ,***
***ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,***
***ਸ੍ਰੀ ਅੰਮ੍ਰਿਤਸਰ।***
***ਮੋ.+੯੧੯੮੧੪੮-੫੧੫੧੩***

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਸ੍ਰੀ ਕਾਸ਼ੀ ਵਿਸ਼ਵਨਾਥ ਧਾਮ ਕਾ ਗੌਰਵਸ਼ਾਲੀ ਇਤਿਹਾਸ' ਕਿਤਾਬਚੇ 'ਤੇ ਪਾਬੰਦੀ ਲਗਾਉਣ ਦੀ ਕੀਤੀ ਮੰਗ

ਸ੍ਰੀ ਅੰਮ੍ਰਿਤਸਰ, ੧੯ ਦਸੰਬਰ : ਵਿਸ਼ਵਨਾਥ ਧਾਮ ਕੋਰੀਡੋਰ ਦੇ ਉਦਘਾਟਨ ਮੌਕੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਵੱਲੋਂ 'ਸ੍ਰੀ ਕਾਸ਼ੀ ਵਿਸ਼ਵਨਾਥ ਧਾਮ ਕਾ ਗੌਰਵਸ਼ਾਲੀ ਇਤਿਹਾਸ' ਨਾਂ ਦਾ ਇਕ ਕਿਤਾਬਚਾ ਰਿਲੀਜ਼ ਕਰਕੇ ਵੱਡੀ ਗਿਣਤੀ ਵਿਚ ਵੰਡਣ ਦੀ ਨਿੰਦਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ 'ਤੇ ਮੁਕੰਮਲ ਪਾਬੰਦੀ ਦੀ ਮੰਗ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਕਿਹਾ ਕਿ ਵਿਸ਼ਵਨਾਥ ਧਾਮ ਕੋਰੀਡੋਰ ਦੇ ਉਦਘਾਟਨ ਮੌਕੇ ਉੱਤਰ ਪ੍ਰਦੇਸ਼ ਦੀ ਬੀਜੇਪੀ ਸਰਕਾਰ ਦੇ 'ਸੂਚਨਾ ਅਤੇ ਜਨ ਸੰਪਰਕ ਵਿਭਾਗ' ਵੱਲੋਂ 'ਪ੍ਰਸਾਦ' ਵਜੋਂ 'ਸ੍ਰੀ ਕਾਸ਼ੀ ਵਿਸ਼ਵਨਾਥ ਧਾਮ ਕਾ ਗੌਰਵਸ਼ਾਲੀ ਇਤਿਹਾਸ' ਨਾਂ ਦਾ ਇਕ ਕਿਤਾਬਚਾ ਰਿਲੀਜ਼ ਕਰਕੇ ਵੱਡੀ ਗਿਣਤੀ ਵਿਚ ਵੰਡਿਆ ਗਿਆ, ਜਿਸ ਵਿਚ ਸਿੱਖ ਧਰਮ ਦਾ ਕਾਸ਼ੀ ਨਾਲ ਸੰਬੰਧ ਦਸਦੇ ਹੋਏ ਇਤਿਹਾਸ ਨੂੰ ਤੋੜ-ਮਰੋੜ ਕੇ ਗ਼ਲਤ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਇਸ ਵਿਚ ਇਹ ਦਰਸਾਇਆ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਜਿਨ੍ਹਾਂ ਪੰਜ ਪਿਆਰਿਆਂ ਦੁਆਰਾ ਖਾਲਸਾ ਪੰਥ ਦੀ ਸਾਜਨਾ ਕੀਤੀ ਗਈ ਸੀ, ਉਨ੍ਹਾਂ ਪੰਜ ਪਿਆਰਿਆਂ ਨੂੰ ਪਹਿਲਾਂ ਕਾਸ਼ੀ ਭੇਜਿਆ ਗਿਆ ਸੀ, ਤਾਂ ਜੋ ਉਹ ਸਨਾਤਨ ਧਰਮ ਦੇ ਪੂਰਨ ਤੱਤ-ਗਿਆਨ ਪ੍ਰਾਪਤ ਕਰਦੇ ਹੋਏ ਉਸ ਦੀ ਰਾਖੀ ਲਈ ਤਤਪਰ ਹੋ ਸਕਣ। ਇਸ ਕਿਤਾਬਚੇ ਵਿਚ ਇਹ ਵੀ ਕਿਹਾ ਗਿਆ ਹੈ ਕਿ ਸਿੱਖ ਧਰਮ ਦੀ ਸਥਾਪਨਾ ਮੁਗ਼ਲਾਂ ਤੋਂ ਸਨਾਤਨ ਧਰਮ ਦੀ ਰੱਖਿਆ ਵਾਸਤੇ ਹੋਈ ਸੀ। ਇਹ ਦੋਵੇਂ ਬਿਆਨ ਤੱਥਾਂ ਤੋਂ ਕੋਰੇ, ਭਰਮ-ਉਪਜਾਊ ਮਨਸ਼ਾ ਅਤੇ ਸਿੱਖੀ ਦੇ ਮਿਸ਼ਨ ਬਾਰੇ ਅਲਪ-ਗਿਆਨ ਦੇ ਲਖਾਇਕ ਹਨ।

ਉਨ੍ਹਾਂ ਕਿਹਾ ਕਿ ਅਸਲ ਵਿਚ ਖਾਲਸਾ ਪੰਥ ਦੀ ਸਾਜਨਾ ਜਬਰ, ਜ਼ੁਲਮ ਅਤੇ ਅਨਿਆਂ ਵਿਰੁੱਧ ਧਾਰਮਿਕ ਕਦਰਾਂ-ਕੀਮਤਾਂ ਅਤੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਹੋਈ ਸੀ, ਨਾ ਕਿ ਸਨਾਤਨ ਧਰਮ ਦੀ ਰਾਖੀ ਲਈ। ਦੂਜਾ, ਕਾਸ਼ੀ ਭੇਜੇ ਗਏ ਪੰਜ ਸਿੰਘ, ਖਾਲਸੇ ਦੀ ਸਾਜਨਾ ਸਮੇਂ ਸੀਸ ਭੇਟ ਕਰਨ ਵਾਲੇ ਪੰਜ ਪਿਆਰਿਆਂ ਨਾਲੋਂ ਬਿਲਕੁਲ ਵੱਖਰੇ ਹਨ। ਪਾਉਂਟਾ ਸਾਹਿਬ ਵਿਖੇ ਜਦ ਪੰਡਤ ਰਘੂਨਾਥ ਨੇ ਸ਼ੂਦਰ ਸ਼੍ਰੇਣੀ ਨਾਲ ਸੰਬੰਧਿਤ ਕੁਝ ਸਿੱਖ ਵਿਦਿਆਰਥੀਆਂ ਨੂੰ 'ਦੇਵ-ਭਾਸ਼ਾ' ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ, ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਵੱਲੋਂ ਵੱਖ-ਵੱਖ ਜਾਤਾਂ ਨਾਲ ਸੰਬੰਧਿਤ ਇਹ ਪੰਜ ਸਿੰਘ, ਸੰਸਕ੍ਰਿਤ ਭਾਸ਼ਾ ਸਿੱਖਣ ਦੇ ਉਦੇਸ਼ ਨਾਲ ਕਾਸ਼ੀ ਭੇਜੇ ਗਏ ਸਨ, ਨਾ ਕਿ ਸਨਾਤਨ ਧਰਮ ਦੀ ਸਿਖਲਾਈ ਦਿਵਾਉਣ ਦੇ ਮਕਸਦ ਨਾਲ। ਕਾਸ਼ੀ ਭੇਜੇ ਗਏ ਪੰਜ ਸਿੰਘਾਂ ਦਾ ਖ਼ਾਲਸਾ ਸਾਜਣ ਵੇਲੇ ਸੀਸ ਭੇਟ ਕਰਨ ਵਾਲੇ ਪੰਜ ਪਿਆਰਿਆਂ (ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ) ਨਾਲ ਕੋਈ ਮੇਲ ਨਹੀਂ ਹੈ। ਉਨ੍ਹਾਂ ਦੱਸਿਆ ਕਿ ਕਾਸ਼ੀ ਭੇਜੇ ਗਏ ਸਿੰਘ ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਭਾਈ ਵੀਰ ਸਿੰਘ ਤੇ ਭਾਈ ਸੈਨਾ ਸਿੰਘ ਸਨ ਜੋ ਬਿਲਕੁਲ ਵੱਖਰੇ ਹਨ। ਉਨ੍ਹਾਂ ਇਸ ਕਿਤਾਬਚੇ ਵਿਚ ਦਰਜ ਭੁਲੇਖਾ-ਪਾਊ ਜਾਣਕਾਰੀ ਦੀ ਸਖਤ ਨਿੰਦਾ ਕਰਦਿਆਂ ਮੰਗ ਕੀਤੀ ਕਿ ਇਸ ਕਿਤਾਬਚੇ ’ਤੇ ਮੁਕੰਮਲ ਪਾਬੰਦੀ ਲਗਾਈ ਜਾਵੇ।

## ਸਿੱਖ ਬੰਦੀਆਂ ਦੀ ਰਿਹਾਈ ਦਾ ਐਲਾਨ ਪੂਰਾ ਕਰੇ ਭਾਰਤ ਸਰਕਾਰ-ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੧੮ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ’ਚ ਭਾਈ ਬਲਵੰਤ ਸਿੰਘ ਰਾਜੋਆਣਾ ਸਮੇਤ ਹੋਰ ਸਿੱਖ ਕੈਦੀਆਂ ਦੀ ਰਿਹਾਈ ਲਈ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਗਈ। ਇਕੱਤਰਤਾ ਮਗਰੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਭਾਰਤ ਸਰਕਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਮੌਕੇ ਸਿੱਖ ਕੈਦੀਆਂ ਦੀ ਰਿਹਾਈ ਦਾ ਐਲਾਨ ਕੀਤਾ ਸੀ, ਪਰੰਤੂ ਸਰਕਾਰ ਨੇ ਆਪਣੇ ਇਸ ਫੈਸਲੇ ਨੂੰ ਅੱਜ ਤਕ ਲਾਗੂ ਨਹੀਂ ਕੀਤਾ। ਉਨ੍ਹਾਂ ਵਿਸਥਾਰ ਨਾਲ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਸਜ਼ਾ ਮੁਆਫ਼ੀ ਲਈ ਸਤੰਬਰ ੨੦੨੦ ਵਿਚ ਸੁਪਰੀਮ ਕੋਰਟ ’ਚ ਅਪੀਲ ਪਾਈ ਗਈ ਸੀ, ਜਿਸ ’ਤੇ ਸੁਣਵਾਈ ਦੌਰਾਨ ਦਸੰਬਰ ੨੦੨੦ ਵਿਚ ਸੁਪਰੀਮ ਕੋਰਟ ਨੇ ਕੇਂਦਰ ਸਰਕਾਰ ਨੂੰ ਜਲਦ ਫੈਸਲਾ ਕਰਨ ਦਾ ਹੁਕਮ ਜਾਰੀ ਕੀਤਾ ਸੀ। ਸਰਕਾਰ ਦੀ ਟਾਲ-ਮਟੋਲ ਕਾਰਨ ਸੁਪਰੀਮ ਕੋਰਟ ਵੱਲੋਂ ਜਨਵਰੀ ੨੦੨੧ ਵਿਚ ੨ ਹਫ਼ਤਿਆਂ ਦਾ ਸਮਾਂ ਦਿੱਤਾ ਸੀ, ਜਦਕਿ ਫ਼ਰਵਰੀ ੨੦੨੧ ਵਿਚ ਸਰਕਾਰ ਨੇ ੬ ਹਫ਼ਤੇ ਹੋਰ ਮੰਗੇ ਸਨ। ਉਨ੍ਹਾਂ ਕਿਹਾ ਕਿ ਕਰੀਬ ੧ ਸਾਲ ਦਾ ਸਮਾਂ ਬੀਤ ਜਾਣ ਦੇ ਬਾਵਜੂਦ ਵੀ ਸਰਕਾਰ ਅਜੇ ਤਕ ਫੈਸਲਾ ਨਹੀਂ ਕਰ ਸਕੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਸੰਬੰਧ ਵਿਚ ਪਹਿਲਾਂ ਵੀ ਗ੍ਰਹਿ ਮੰਤਰੀ ਨੂੰ ਪੱਤਰ ਲਿਖੇ ਗਏ ਹਨ ਅਤੇ ਹੁਣ ਦੁਬਾਰਾ ਉਨ੍ਹਾਂ ਵੱਲੋਂ ਪੱਤਰ ਲਿਖ ਕੇ ਵਫ਼ਦ ਦੇ ਰੂਪ ਵਿਚ ਗ੍ਰਹਿ ਮੰਤਰੀ ਨੂੰ ਮਿਲਣ ਲਈ ਸਮਾਂ ਮੰਗਿਆ ਗਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਮਾਂ ਮਿਲਣ ’ਤੇ ਗ੍ਰਹਿ ਮੰਤਰੀ ਨਾਲ ਮੁਲਾਕਾਤ ਸਮੇਂ ਭਾਈ ਬਲਵੰਤ

ਸਿੰਘ ਰਾਜੋਆਣਾ, ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਸਮੇਤ ਹੋਰ ਸਿੱਖ ਬੰਦੀਆਂ ਦੀ ਰਿਹਾਈ ਦੇ ਨਾਲ-ਨਾਲ ਹੋਰ ਸਿੱਖ ਮਸਲਿਆਂ 'ਤੇ ਗੱਲਬਾਤ ਕੀਤੀ ਜਾਵੇਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਇਹ ਵੀ ਦੱਸਿਆ ਕਿ ਪਿਛਲੇ ਦਿਨੀਂ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਵੱਲੋਂ ਵਿਸ਼ਵਨਾਥ ਧਾਮ ਕੋਰੀਡੋਰ ਦੇ ਉਦਘਾਟਨ ਸਮੇਂ ਜੋ ਕਿਤਾਬਚਾ ਰੀਲੀਜ਼ ਕੀਤਾ ਗਿਆ ਸੀ, ਉਸ ਵਿਚ ਸਿੱਖ ਇਤਿਹਾਸ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਹੈ, ਜਿਸ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਤਰਾਜ਼ ਉਠਾਇਆ ਗਿਆ ਸੀ। ਉਨ੍ਹਾਂ ਦੱਸਿਆ ਕਿ ਮਿਲੀ ਜਾਣਕਾਰੀ ਅਨੁਸਾਰ ਇਸ ਪੁਸਤਕ ਵਿੱਚੋਂ ਕੁਝ ਹਿੱਸੇ ਕੱਢ ਦਿੱਤੇ ਗਏ ਹਨ। ਉਨ੍ਹਾਂ ਕਿਹਾ ਕਿ ਅੱਜ ਦੀ ਇਕੱਤਰਤਾ ਵਿਚ ਇਸ ਪੁਸਤਕ ਨੂੰ ਵਾਪਸ ਲੈਣ ਦੀ ਮੰਗ ਕੀਤੀ ਗਈ ਹੈ।

ਐਡਵੋਕੇਟ ਧਾਮੀ ਨੇ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੰਗਤ ਨੂੰ ਦਿੱਤੇ ਜਾਂਦੇ ਪ੍ਰਸ਼ਾਦ ਦੇ ਪੈਕਟਾਂ ਦੇ ਅੰਦਰ ਸਿਗਰਟ ਦਾ ਇਸ਼ਤਿਹਾਰ ਛਾਪਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਨਾਲ ਸਿੱਖ ਸ਼ਰਧਾਲੂਆਂ ਦੇ ਮਨਾਂ ਨੂੰ ਭਾਰੀ ਠੇਸ ਪਹੁੰਚੀ ਹੈ। ਉਨ੍ਹਾਂ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਪਾਕਿਸਤਾਨ ਸਰਕਾਰ ਪਾਸੋਂ ਮੰਗ ਕੀਤੀ ਅਜਿਹੀ ਕੁਤਾਹੀ ਕਰਨ ਵਾਲੇ ਲੋਕਾਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ।

ਇਕੱਤਰਤਾ 'ਚ ਧਰਮ ਪ੍ਰਚਾਰ ਲਹਿਰ ਨੂੰ ਹੋਰ ਤੇਜ਼ ਕਰਨ ਲਈ ਵਿਚਾਰ ਚਰਚਾ ਹੋਈ ਅਤੇ ਧਰਮ ਪ੍ਰਚਾਰ ਕਮੇਟੀ ਦੇ ਵੱਖ-ਵੱਖ ਵਿਭਾਗਾਂ ਦੇ ਕੰਮਾਂ ਨੂੰ ਪ੍ਰਵਾਨਗੀਆਂ ਦਿੱਤੀਆਂ ਗਈਆਂ। ਇਕੱਤਰਤਾ 'ਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਰਾਮਪਾਲ ਸਿੰਘ ਬਹਿਣੀਵਾਲ ਤੋਂ ਇਲਾਵਾ ਅੰਤ੍ਰਿੰਗ ਕਮੇਟੀ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਤੇਜਿੰਦਰ ਸਿੰਘ ਪੱਡਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ।

## ਬੇਅਦਬੀ ਮਾਮਲਿਆਂ 'ਚ ਸਰਕਾਰੀ ਤੰਤਰ ਦੀ ਨਾਕਾਮੀ ਕਾਰਨ ਸੰਗਤ ਆਪ ਫੈਸਲਾ ਲੈਣ ਲਈ ਮਜ਼ਬੂਰ- ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੨੦ ਦਸੰਬਰ : ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬੀਤੇ ਦਿਨੀਂ ਵਾਪਰੀ ਮੰਦਭਾਗੀ ਘਟਨਾ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਨਾਲ ਇਕੱਤਰਤਾ ਕੀਤੀ ਗਈ, ਜਿਸ ਦੌਰਾਨ ਵੱਖ-ਵੱਖ ਸਿੱਖ ਆਗੂਆਂ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਵਾਪਰੀ ਘਟਨਾ ਦੀ ਸਖ਼ਤ

ਸ਼ਬਦਾਂ ਵਿਚ ਨਿੰਦਾ ਕੀਤੀ, ਉਥੇ ਹੀ ਇਕਜੁਟ ਹੋ ਕੇ ਪੰਥ-ਵਿਰੋਧੀਆਂ ਨੂੰ ਮਾਤ ਦੇਣ ਦੀ ਵਚਨਬੱਧਤਾ ਪ੍ਰਗਟਾਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਹੋਈ ਇਸ ਇਕੱਤਰਤਾ ਮੌਕੇ ਜਥੇਬੰਦੀਆਂ ਦੇ ਆਗੂਆਂ ਨੇ ਇੱਕਮਤ ਹੋ ਕੇ ਐਲਾਨ ਕੀਤਾ ਕਿ ਪੰਥ-ਵਿਰੋਧੀ ਸ਼ਕਤੀਆਂ ਦਾ ਮੁਕਾਬਲਾ ਇਕਜੁਟ ਹੋ ਕੇ ਕੀਤਾ ਜਾਵੇਗਾ। ਪੰਥਕ ਇਕੱਠ ਵੱਲੋਂ ਮਹਿਸੂਸ ਕੀਤਾ ਗਿਆ ਕਿ ਹੁਣ ਸਿੱਖ ਪੰਥ ਦੇ ਸਬਰ ਦਾ ਪਿਆਲਾ ਭਰ ਚੁੱਕਾ ਹੈ, ਇਸ ਲਈ ਸਰਕਾਰਾਂ ਨੂੰ ਸਮਾਂ ਰਹਿੰਦਿਆਂ ਸੰਭਲ ਜਾਣਾ ਚਾਹੀਦਾ ਹੈ। ਬੁਲਾਰਿਆਂ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਘਟਨਾ ਨੇ ਸਿੱਖ ਕੌਮ ਨੂੰ ਡੂੰਘੀ ਮਾਨਸਿਕ ਪੀੜਾ ਦਿੱਤੀ ਹੈ ਅਤੇ ਪੰਥ ਕਦੇ ਵੀ ਬਰਦਾਸ਼ਤ ਨਹੀਂ ਕਰੇਗਾ ਕਿ ਅਜਿਹੀਆਂ ਘਟਨਾਵਾਂ ਕਰਨ ਵਾਲਿਆਂ ਨੂੰ ਬਖ਼ਸ਼ਿਆ ਜਾਵੇ।

ਇਕੱਤਰਤਾ ਦੌਰਾਨ ਇਹ ਮਹਿਸੂਸ ਕੀਤਾ ਗਿਆ ਕਿ ਸਰਕਾਰਾਂ ਦੀ ਨਾਕਾਮੀ ਕਾਰਨ ਬੇਅਦਬੀ ਕਰਨ ਵਾਲੇ ਲੋਕਾਂ ਦੇ ਹੌਂਸਲੇ ਵੱਧ ਰਹੇ ਹਨ, ਪਰ ਸਿੱਖ ਪੰਥ ਇਸ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਸਰਕਾਰ ਵੱਲੋਂ ਕਿਸੇ ਵੀ ਦੋਸ਼ੀ ਨੂੰ ਸਖ਼ਤ ਸਜ਼ਾ ਤਕ ਨਾ ਲੈ ਕੇ ਜਾਣ ਕਾਰਨ ਸੰਗਤ ਦਾ ਕਾਨੂੰਨ ਅਤੇ ਸਰਕਾਰੀ-ਤੰਤਰ ਤੋਂ ਵਿਸ਼ਵਾਸ ਉੱਠ ਚੁੱਕਾ ਹੈ, ਇਸ ਲਈ ਸਿੱਖ ਪੰਥ ਆਪ ਫੈਸਲਾ ਲੈਣ ਲਈ ਮਜ਼ਬੂਰ ਹੋ ਰਿਹਾ ਹੈ। ਇਕੱਤਰਤਾ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਸਾਹਿਬ ਤੋਂ ਇਲਾਵਾ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਦਲ ਪੰਥ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਦਮਦਮੀ ਟਕਸਾਲ ਵੱਲੋਂ ਬਾਬਾ ਸੁਖਦੇਵ ਸਿੰਘ, ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਭਾਈ ਜਤਿੰਦਰ ਸਿੰਘ ਕੈਲੇਫੋਰਨੀਆ, ਬਾਬਾ ਗੁਰਦਿਆਲ ਸਿੰਘ ਟਾਂਡਾ, ਬਾਬਾ ਹਰਦੇਵ ਸਿੰਘ ਤਲਵੰਡੀ ਰਾਈਆਂ, ਬਾਬਾ ਅਮੀਰ ਸਿੰਘ ਨਾਨਕਸਰ ਸੰਪ੍ਰਦਾ, ਬਾਬਾ ਜਗਜੀਤ ਸਿੰਘ ਲੋਪੋ ਵਾਲੇ, ਬੀਬੀ ਕਿਰਨਜੋਤ ਕੌਰ, ਮਹੰਤ ਰਵਿੰਦਰ ਦਾਸ ਨੇ ਸੰਬੋਧਨ ਕੀਤਾ। ਬੁਲਾਰਿਆਂ ਨੇ ਵਚਨਬੱਧਤਾ ਪ੍ਰਗਟਾਈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਪੰਥ ਦੀ ਸਰਵਉੱਚ ਸੰਸਥਾ ਹੈ, ਇਸ ਦਾ ਹਰ ਪੱਧਰ 'ਤੇ ਜਥੇਬੰਦੀਆਂ ਸਹਿਯੋਗ ਕਰਨਗੀਆਂ।

ਇਸ ਮੌਕੇ ਬੇਅਦਬੀਆਂ ਦੇ ਚਲਨ ਨੂੰ ਲੈ ਕੇ ਕੁਝ ਮਤੇ ਵੀ ਪਾਸ ਕੀਤੇ ਗਏ। ਇਹ ਮਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਰਾਮ ਸਿੰਘ, ਭਾਈ ਮਨਜੀਤ ਸਿੰਘ ਤੇ ਸ. ਭਗਵੰਤ ਸਿੰਘ ਸਿਆਲਕਾ ਨੇ ਪੜ੍ਹੇ ਅਤੇ ਹਾਜ਼ਰ ਇਕੱਠ ਨੇ ਇਨ੍ਹਾਂ ਨੂੰ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਪਾਸ ਕੀਤੇ ਗਏ ਮਤਿਆਂ ਵਿਚ ਕਿਹਾ ਗਿਆ ਕਿ ਬੇਅਦਬੀ ਦੀਆਂ ਘਟਨਾਵਾਂ ਯੋਜਨਾਬਧ ਢੰਗ ਨਾਲ ਪੰਥ-ਦੋਖੀਆਂ ਵੱਲੋਂ ਕਰਵਾਈਆਂ ਜਾ ਰਹੀਆਂ ਹਨ। ਦੁੱਖ ਦੀ ਗੱਲ ਹੈ ਕਿ ਬੇਅਦਬੀ ਕਰਨ ਵਾਲੇ ਫੜ੍ਹੇ ਗਏ ਦੋਸ਼ੀਆਂ ਪਿੱਛੇ ਕੰਮ ਕਰਦੇ ਮਾਸਟਰਮਾਈਂਡ ਅਜੇ ਤਕ ਨਹੀਂ ਲੱਭੇ ਜਾ ਸਕੇ ਅਤੇ ਕਿਸੇ ਵੀ ਦੋਸ਼ੀ ਨੂੰ ਮਿਸਾਲੀ ਸਜ਼ਾ ਨਹੀਂ ਦਿੱਤੀ ਗਈ।

ਸਰਕਾਰਾਂ ਦੇ ਇਸ ਵਤੀਰੇ ਕਾਰਨ ਬੇਅਦਬੀ ਕਰਨ ਵਾਲੇ ਲੋਕਾਂ ਦੇ ਹੌਂਸਲੇ ਦਿਨੋਂ-ਦਿਨ ਵੱਧ ਰਹੇ ਹਨ। ਇਸ ਦੌਰਾਨ ਕਿਹਾ ਗਿਆ ਕਿ ਪੰਜਾਬ ਦੇ ਮਾਹੌਲ ਨੂੰ ਵਿਗਾੜਨ ਦੀ ਸਾਜ਼ਿਸ਼ਾਂ ਲਈ ਜ਼ਮੀਨ ਤਿਆਰ ਹੋ ਰਹੀ ਹੈ, ਪਰ ਸਰਕਾਰਾਂ ਇਸ ਨੂੰ ਹੌਲੇ ਵਿਚ ਲੈ ਰਹੀਆਂ ਹਨ। ਇਕੱਠ ਨੇ ਮਤਿਆਂ ਰਾਹੀਂ ਅਪੀਲ ਕੀਤੀ ਕਿ ਹਰ ਸਿੱਖ ਦੋਖੀ ਤਾਕਤਾਂ ਦੇ ਮਨਸੂਬਿਆਂ ਨੂੰ ਬੇਨਕਾਬ ਕਰਨ ਲਈ ਆਪਣਾ ਫ਼ਰਜ਼ ਪਛਾਣੇ। ਜਿੱਥੇ ਬੇਅਦਬੀ ਦੀਆਂ ਘਟਨਾਵਾਂ ਨੂੰ ਅੰਜ਼ਾਮ ਦੇਣ ਵਾਲੇ ਮੋਹਰਿਆਂ ਨੂੰ ਸਜ਼ਾ ਦਿਵਾਉਣੀ ਜ਼ਰੂਰੀ ਹੈ, ਉੱਥੇ ਹੀ ਬੇਅਦਬੀ ਦੇ ਸਾਜ਼ਿਸ਼-ਕਰਤਾਵਾਂ ਤਕ ਪਹੁੰਚਣਾ ਇਸ ਤੋਂ ਵੀ ਲਾਜ਼ਮੀ ਹੈ। ਪੰਥਕ ਇਕੱਠ ਵੱਲੋਂ ਪਾਸ ਕੀਤੇ ਗਏ ਮਤਿਆਂ ਵਿਚ ਪੰਥਕ ਏਕਤਾ ਅਤੇ ਇਕਸੁਰਤਾ ਨੂੰ ਮਜ਼ਬੂਤ ਕਰਨ ਦਾ ਵੀ ਸੱਦਾ ਦਿੱਤਾ ਗਿਆ। ਇਸ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਅਪੀਲ ਕੀਤੀ ਗਈ ਕਿ ਵਾਪਰ ਰਹੀਆਂ ਮੰਦਭਾਗੀਆਂ ਘਟਨਾਵਾਂ ਦੇ ਮੱਦੇਨਜ਼ਰ ਸੰਗਤ ਨੂੰ ਦਿਸ਼ਾ-ਨਿਰਦੇਸ਼ ਜਾਰੀ ਕੀਤੇ ਜਾਣ। ਇਸ ਮੌਕੇ ਬਾਬਾ ਨਾਗਰ ਸਿੰਘ ਤਰਨਾ ਦਲ ਵੱਲੋਂ ਪੇਸ਼ ਕੀਤੇ ਗਏ ਮਤੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਹਰ ਪੱਧਰ 'ਤੇ ਖੜ੍ਹਨ ਦਾ ਐਲਾਨ ਕੀਤਾ ਗਿਆ। ਕਿਹਾ ਗਿਆ ਕਿ ਪੰਥ ਨੂੰ ਦਰਪੇਸ਼ ਚੁਣੌਤੀਆਂ ਦੇ ਸਨਮੁਖ ਜੋ ਵੀ ਪੰਥਕ ਪ੍ਰੋਗਰਾਮ ਉਲੀਕਿਆ ਜਾਵੇਗਾ, ਉਸ ਨੂੰ ਸਾਰੀਆਂ ਸਿੱਖ ਸੰਪ੍ਰਦਾਵਾਂ ਅਤੇ ਜਥੇਬੰਦੀਆਂ ਅਮਲੀ ਜਾਮਾ ਪਹਿਨਾਉਣ ਲਈ ਮੋਹਰੀ ਰਹਿਣਗੀਆਂ।

ਇਕੱਤਰਤਾ 'ਚ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ਵੇਂ ਕਰੋੜੀ, ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਗੱਜਣ ਸਿੰਘ ਬਾਬਾ ਬਕਾਲਾ, ਬਾਬਾ ਸੇਵਾ ਸਿੰਘ ਕਾਰ-ਸੇਵਾ ਖਡੂਰ ਸਾਹਿਬ, ਬਾਬਾ ਸਤਨਾਮ ਸਿੰਘ ਕਾਰ-ਸੇਵਾ ਸ੍ਰੀ ਅਨੰਦਪੁਰ ਸਾਹਿਬ, ਬਾਬਾ ਲੱਖਾ ਸਿੰਘ ਨਾਨਕਸਰ ਵਾਲਿਆਂ ਵੱਲੋਂ ਬਾਬਾ ਅਵਨੀਤ ਸਿੰਘ, ਬਾਬਾ ਜਗਜੀਤ ਸਿੰਘ ਲੋਪੋ, ਬਾਬਾ ਇਕਬਾਲ ਸਿੰਘ ਅਕਾਲਗੜ੍ਹ, ਬਾਬਾ ਹਰੀ ਸਿੰਘ ਤੇ ਬਾਬਾ ਅਵਤਾਰ ਸਿੰਘ ਕਾਰ-ਸੇਵਾ ਭੂਰੀਵਾਲੇ, ਬਾਬਾ ਜੋਗਿੰਦਰ ਸਿੰਘ ਕੈਲੇਫੋਰਨੀਆ, ਭਾਈ ਕਵਰਚੜ੍ਹਤ ਸਿੰਘ ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ, ਸ. ਸਰਵਨ ਸਿੰਘ ਸਿੱਖ ਸਟੂਡੈਂਟ ਫੈਡਰੇਸ਼ਨ, ਗੁਰਦੁਆਰਾ ਯਾਦਗਾਰ ਸ਼ਹੀਦਾਂ ਅਗਵਾਨ ਦੇ ਮੁਖੀ ਬਾਬਾ ਸੁਖਵਿੰਦਰ ਸਿੰਘ ਅਗਵਾਨ, ਭਾਈ ਮਧੂਪਾਲ ਸਿੰਘ ਮੋਗਾ ਸ਼੍ਰੋਮਣੀ ਅਕਾਲੀ ਦਲ ਬੀਸੀ ਵਿੰਗ, ਬਾਬਾ ਮਹਿੰਦਰ ਸਿੰਘ ਕਾਰ-ਸੇਵਾ ਤਰਨ ਤਾਰਨ, ਦਮਦਮੀ ਟਕਸਾਲ ਤੋਂ ਬਾਬਾ ਸੁਖਦੇਵ ਸਿੰਘ, ਬਾਬਾ ਮਹਾਵੀਰ ਸਿੰਘ ਤਾਜੇਵਾਲ, ਬਾਬਾ ਸਰਦਾਰਾ ਸਿੰਘ ਗੁਰੂ ਕਾ ਬਾਗ, ਬਾਬਾ ਘੋਲਾ ਸਿੰਘ ਵੱਲੋਂ ਬਾਬਾ ਚਰਨਜੀਤ ਸਿੰਘ ਸਰਹਾਲੀ ਵਾਲੇ, ਸ. ਹਰਜਿੰਦਰ ਸਿੰਘ ਮੁੱਖ ਸਲਾਹਕਾਰ ਬੀਸੀ ਵਿੰਗ ਸ਼੍ਰੋਮਣੀ ਅਕਾਲੀ ਦਲ, ਬਾਬਾ ਸੁੱਖਾ ਸਿੰਘ ਕਾਰ-ਸੇਵਾ ਸਰਹਾਲੀ, ਬਾਬਾ ਗੁਰਦੇਵ ਸਿੰਘ ਭਗਤਾਂ ਦਾ ਡੇਰਾ ਅੰਮ੍ਰਿਤਸਰ, ਬਾਬਾ ਪ੍ਰਿਤਪਾਲ ਸਿੰਘ ਮਿੱਠਾ ਟਿਵਾਣਾ, ਮਹੰਤ ਰਮਿੰਦਰ ਦਾਸ, ਬਾਬਾ ਗੁਰਦਿਆਲ ਸਿੰਘ ਟਾਂਡਾ ਹੁਸ਼ਿਆਰਪੁਰ, ਬਾਬਾ ਜੋਗਾ ਸਿੰਘ ਰਾਮੂਖੇੜਾ ਹੁਸ਼ਿਆਰਪੁਰ,

ਬਾਬਾ ਗੁਰਪ੍ਰੀਤ ਸਿੰਘ ਹੁਸ਼ਿਆਰਪੁਰ, ਬਾਬਾ ਹਰਜਿੰਦਰ ਸਿੰਘ ਬਲਾਚੋਰ, ਬਾਬਾ ਤਰਲੋਕ ਸਿੰਘ ਤਰਨਾ ਦਲ ਖਿਆਲਾ, ਬਾਬਾ ਗੁਰਜੀਤ ਸਿੰਘ ਕਾਰ-ਸੇਵਾ ਖਡੂਰ ਸਾਹਿਬ, ਬਾਬਾ ਸੁਬੇਗ ਸਿੰਘ ਡੇਰਾ ਕਾਰਸੇਵਾ ਗੋਇੰਦਵਾਲ ਸਾਹਿਬ, ਬਾਬਾ ਮੇਜਰ ਸਿੰਘ ਤਰਨਾ ਦਲ, ਬਾਬਾ ਨਾਗਰ ਸਿੰਘ ਹਰੀਆਂ ਵੇਲਾਂ, ਬਾਬਾ ਮੇਜਰ ਸਿੰਘ ਲੁਧਿਆਣਾ, ਬਾਬਾ ਰਘਬੀਰ ਸਿੰਘ ਖਿਆਲੇ ਵਾਲੇ, ਬਾਬਾ ਹਰਦੇਵ ਸਿੰਘ ਤਲਵੰਡੀ ਕਾਦੀਆਂ, ਬਾਬਾ ਦਵਿੰਦਰ ਸਿੰਘ, ਬਾਬਾ ਗੁਰਦਿੱਤ ਸਿੰਘ, ਬਾਬਾ ਦਲਬੀਰ ਸਿੰਘ ਗੁਰੂ ਕਾ ਬਾਗ, ਬਾਬਾ ਗੁਰਬਖ਼ਸ਼ ਸਿੰਘ ਨਿਰਮਲ ਕੁਟੀਆ ਤਰਨ ਤਾਰਨ, ਬਾਬਾ ਜੋਰਾ ਸਿੰਘ ਬੱਧਨੀ ਕਲਾਂ ਮੋਗਾ, ਬਾਬਾ ਅਮੀਰ ਸਿੰਘ ਜਵੱਦੀ ਕਲਾ, ਬਾਬਾ ਅਮਰੀਕ ਸਿੰਘ ਕਾਰਸੇਵਾ ਪਟਿਆਲਾ, ਬਾਬਾ ਸ਼ਿੰਦਾ ਸਿੰਘ, ਬਾਬਾ ਸਰਬੰਸ ਸਿੰਘ ਜਲਾਲਾਬਾਦ ਆਦਿ ਮੌਜੂਦ ਸਨ।

## ਪਾਕਿਸਤਾਨ ’ਚ ਸਰਕਾਰੀ ਅਦਾਰਿਆਂ ਅੰਦਰ ਸਿੱਖਾਂ ਨੂੰ ਸ੍ਰੀ ਸਾਹਿਬ ਪਹਿਨ ਕੇ ਜਾਣ ’ਤੇ ਰੋਕ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੨੪ ਦਸੰਬਰ : ਪਾਕਿਸਤਾਨ ਦੇ ਸੂਬਾ ਖੈਬਰ ਖਪਤੂਨਖਵਾ ’ਚ ਸਿੱਖਾਂ ਦੇ ਸ੍ਰੀ ਸਾਹਿਬ (ਕਿਰਪਾਨ) ਪਹਿਨ ਕੇ ਅਦਾਲਤ ਕੰਪਲੈੱਕਸ ਜਾਂ ਸਰਕਾਰੀ ਅਦਾਰਿਆਂ ’ਚ ਜਾਣ ’ਤੇ ਰੋਕ ਲਗਾਉਣ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮੰਦਭਾਗਾ ਅਤੇ ਧਾਰਮਿਕ ਅਜ਼ਾਦੀ ਦੇ ਖ਼ਿਲਾਫ ਕਰਾਰ ਦਿੱਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅੰਮ੍ਰਿਤਧਾਰੀ ਸਿੱਖਾਂ ਲਈ ਪੰਜ ਕਕਾਰਾਂ ਵਿੱਚੋਂ ਸ੍ਰੀ ਸਾਹਿਬ ਇਕ ਅਹਿਮ ਹਿੱਸਾ ਹੈ, ਜੋ ਸਿੱਖ ਰਹਿਣੀ ਅਨੁਸਾਰ ਲਾਜ਼ਮੀ ਹੈ। ਉਨ੍ਹਾਂ ਕਿਹਾ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਸਾਜਣ ਸਮੇਂ ਬਖ਼ਸ਼ੀ ਪੰਜ ਕਕਾਰੀ ਰਹਿਣੀ ਵਿਚ ਸ੍ਰੀ ਸਾਹਿਬ ਨੂੰ ਜਰੂਰੀ ਕਰਾਰ ਦਿੱਤਾ ਸੀ, ਜੋ ਖਾਲਸਈ ਰਹਿਣੀ ਦਾ ਅਹਿਮ ਅੰਗ ਹੈ। ਪ੍ਰਧਾਨ ਸਾਹਿਬ ਨੇ ਕਿਹਾ ਕਿ ਕਿਰਪਾਨ ਚਾਕੂ ਜਾਂ ਖੰਜਰ ਨਹੀਂ, ਬਲਕਿ ਸਿੱਖਾਂ ਵਾਸਤੇ ਇਹ ਵਿਸ਼ਵਾਸ ਦਾ ਚਿੰਨ੍ਹ ਹੈ। ਇਸ ਲਈ ਪਿਸ਼ਾਵਰ ਹਾਈਕੋਰਟ ਦੇ ਉਕਤ ਫੈਸਲੇ ਨਾਲ ਸਿੱਖ ਮਨਾਂ ਅੰਦਰ ਭਾਰੀ ਰੋਸ ਹੈ। ਉਨ੍ਹਾਂ ਕਿਹਾ ਕਿ ਸਿੱਖ ਦੁਨੀਆ ਭਰ ਵਿਚ ਵੱਸੇ ਹੋਏ ਹਨ ਅਤੇ ਹੁਣ ਵੱਖ-ਵੱਖ ਦੇਸ਼ਾਂ ਦੀਆਂ ਸਰਕਾਰਾਂ ਨੇ ਹਵਾਈ ਅੱਡਿਆਂ ਸਮੇਤ ਹੋਰ ਥਾਵਾਂ ’ਤੇ ਸਿੱਖਾਂ ਨੂੰ ਸ੍ਰੀ ਸਾਹਿਬ ਪਹਿਨਣ ਦੀ ਮਾਨਤਾ ਦਿੱਤੀ ਹੋਈ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ ੧੯੪੭ ਈ. ਤੋਂ ਪਹਿਲਾਂ ਭਾਰਤ ਦਾ ਅੰਗ ਰਿਹਾ ਹੈ, ਇਸ ਲਈ ਇੱਥੇ ਵੱਸਣ ਵਾਲੇ ਸਿੱਖ ਇਤਿਹਾਸ ਅਤੇ ਪ੍ਰੰਪਰਾਵਾਂ ਤੋਂ ਚੰਗੀ ਤਰ੍ਹਾਂ ਜਾਣੂ ਹਨ। ਪ੍ਰਧਾਨ ਸਾਹਿਬ ਨੇ ਕਿਹਾ ਕਿ ਸਰਕਾਰਾਂ ਅਤੇ ਅਦਾਲਤਾਂ ਨੂੰ ਸਿੱਖ ਕੌਮ ਦੇ ਜਜ਼ਬਾਤਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਜਿੱਥੇ ਪਾਕਿਸਤਾਨ ਸਰਕਾਰ ਨੂੰ ਇਸ ਮਸਲੇ ਦਾ ਤੁਰੰਤ ਹੱਲ ਕਰਨ ਦੀ

ਅਪੀਲ ਕੀਤੀ, ਉਥੇ ਭਾਰਤ ਸਰਕਾਰ ਨੂੰ ਵੀ ਪਾਕਿਸਤਾਨ ਸਰਕਾਰ ਨਾਲ ਰਾਬਤਾ ਕਰਕੇ ਇਸ ਮਸਲੇ ਦਾ ਹੱਲ ਕਰਵਾਉਣ ਲਈ ਕਿਹਾ।

## ਸੋਸ਼ਲ ਮੀਡੀਆ 'ਤੇ ਸਿੱਖਾਂ ਨੂੰ ਬਦਨਾਮ ਕਰਨ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਖ਼ਤ ਨੋਟਿਸ

ਸ੍ਰੀ ਅੰਮ੍ਰਿਤਸਰ, ੫ ਜਨਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੋਸ਼ਲ ਮੀਡੀਆ 'ਤੇ ਸਿੱਖ ਕੌਮ ਨੂੰ ਬਦਨਾਮ ਕਰਨ ਵਾਲੀਆਂ ਪੋਸਟਾਂ ਦਾ ਸਖ਼ਤ ਨੋਟਿਸ ਲਿਆ ਹੈ। ਇਸ ਸੰਬੰਧ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਅੰਮ੍ਰਿਤਸਰ ਦੇ ਪੁਲਿਸ ਕਮਿਸ਼ਨਰ ਨੂੰ ਇਕ ਪੱਤਰ ਲਿਖਿਆ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਿੱਥੇ ਸਿੱਖਾਂ ਨੂੰ ਬਦਨਾਮ ਕਰਨ ਦੀ ਇਸ ਘਿਨੌਣੀ ਹਰਕਤ ਦੀ ਕਰੜੀ ਨਿੰਦਾ ਕੀਤੀ ਹੈ, ਉੱਥੇ ਹੀ ਸਰਕਾਰਾਂ ਨੂੰ ਅਜਿਹੇ ਲੋਕਾਂ ਖ਼ਿਲਾਫ ਸਖ਼ਤ ਕਾਰਵਾਈ ਵੀ ਮੰਗੀ ਹੈ। ਪ੍ਰਧਾਨ ਸਾਹਿਬ ਨੇ ਕਿਹਾ ਹੈ ਕਿ ਸਿੱਖ ਕੌਮ ਗੁਰੂ ਸਾਹਿਬਾਨ ਦੇ ਦਰਸਾਏ ਮਾਰਗ 'ਤੇ ਚੱਲਦਿਆਂ ਹਮੇਸ਼ਾ ਹੀ ਇਸਤਰੀਆਂ ਦਾ ਸਤਿਕਾਰ ਕਰਦੀ ਹੈ, ਪਰੰਤੂ ਸਿੱਖਾਂ ਨੂੰ ਬਦਨਾਮ ਕਰਨ ਵਾਲੀਆਂ ਸ਼ਕਤੀਆਂ ਨੂੰ ਸਿੱਖ ਕੌਮ ਦੀਆਂ ਸ਼ਾਨਦਾਰ ਰਵਾਇਤਾਂ ਅਤੇ ਹਰ ਇਕ ਦਾ ਸਤਿਕਾਰ ਕਰਨ ਦਾ ਸੁਭਾਅ ਹਜ਼ਮ ਨਹੀਂ ਹੋ ਰਿਹਾ। ਉਨ੍ਹਾਂ ਕਿਹਾ ਕਿ ਅਜਿਹੀ ਹੀ ਮੰਦਭਾਵਨਾ ਨਾਲ ਬੀਤੇ ਦਿਨਾਂ 'ਚ ਬੁੱਲੀ ਬਾਈ ਐਪ 'ਤੇ ਮੁਸਲਮਾਨ ਇਸਤਰੀਆਂ ਨੂੰ ਬਦਨਾਮ ਕਰਨ ਵਾਲੀਆਂ ਪੋਸਟਾਂ ਨੂੰ ਕੁਝ ਲੋਕਾਂ ਵੱਲੋਂ ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖ ਨਾਵਾਂ ਵਾਲੇ ਫਰਜ਼ੀ ਖਾਤਿਆਂ 'ਤੇ ਸ਼ੇਅਰ ਕਰਕੇ ਸਿੱਖਾਂ ਨੂੰ ਬਦਨਾਮ ਕਰਨ ਦੀ ਹਰਕਤ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਭਾਵੇਂ ਇਸ ਬੁੱਲੀ ਬਾਈ ਐਪ ਦੇ ਮਾਮਲੇ ਵਿਚ ਕੁਝ ਲੋਕਾਂ ਦੀ ਗ੍ਰਿਫ਼ਤਾਰੀ ਹੋ ਚੁੱਕੀ ਹੈ, ਪਰ ਇਸ ਮਾਮਲੇ 'ਚ ਸਿੱਖਾਂ ਨੂੰ ਬਦਨਾਮ ਕਰਨ ਵਾਲੇ ਹਰ ਵਿਅਕਤੀ ਦਾ ਪਰਦਾਫਾਸ਼ ਹੋਣਾ ਚਾਹੀਦਾ ਹੈ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਸਬੰਧ ਵਿਚ ਪੁਲਿਸ ਕਮਿਸ਼ਨਰ ਅੰਮ੍ਰਿਤਸਰ ਨੂੰ ਸਾਈਬਰ ਕਰਾਇਮ ਵਿਭਾਗ ਰਾਹੀਂ ਪਤਾ ਲਗਾਉਣ ਲਈ ਪੱਤਰ ਲਿਖਿਆ ਹੈ। ਉਨ੍ਹਾਂ ਕਿਹਾ ਕਿ ਗੈਰ-ਇਖਲਾਕੀ ਪੋਸਟਾਂ ਨੂੰ ਸਿੱਖ ਨਾਵਾਂ ਵਾਲੇ ਫਰਜ਼ੀ ਸੋਸ਼ਲ ਮੀਡੀਆ ਖਾਤਿਆਂ 'ਤੇ ਸ਼ੇਅਰ ਕਰਨ ਵਾਲੇ ਲੋਕਾਂ ਨੂੰ ਬਖ਼ਸ਼ਿਆ ਨਹੀਂ ਜਾਣਾ ਚਾਹੀਦਾ।

ਦੱਸਣਯੋਗ ਹੈ ਕਿ ਬੁੱਲੀ ਬਾਈ ਐਪ ਕੇਸ 'ਚ ਮੁੰਬਈ ਆਦਿ ਥਾਵਾਂ ਤੋਂ ਦੋ ਦੋਸ਼ੀਆਂ ਵਿਸ਼ਾਲ ਕੁਮਾਰ ਅਤੇ ਸ਼ਵੇਤਾ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਜਾ ਚੁੱਕਾ ਹੈ। ਮੀਡੀਆ ਰਿਪੋਰਟਾਂ ਅਨੁਸਾਰ ਉਕਤ ਦੋਸ਼ੀਆਂ ਬਾਰੇ ਪੁਲਿਸ ਨੇ ਸ਼ੁਰੂਆਤੀ ਜਾਂਚ ਵਿਚ ਦੱਸਿਆ ਹੈ ਕਿ ਉਨ੍ਹਾਂ ਵੱਲੋਂ ਟਵਿਟਰ ਅਤੇ ਹੋਰ ਡਿਜੀਟਲ ਪਲੇਟਫਾਰਮਾਂ 'ਤੇ 'ਖਾਲਸਾ ਸੁਪਰੇਮਿਸਟ', 'ਜੱਟ ਖਾਲਸਾ', 'ਜਸਟਿਸ ਫਾਰ ਸਿੱਖਜ਼', ਆਦਿ ਸਿੱਖ ਨਾਵਾਂ ਦੀ ਦੁਰਵਰਤੋਂ ਕਰ ਕੇ ਅੰਤਰਰਾਸ਼ਟਰੀ ਪੱਧਰ 'ਤੇ ਸਿੱਖਾਂ ਨੂੰ ਬਦਨਾਮ ਕਰਨ ਦੀ ਕੋਝੀ ਹਰਕਤ ਕੀਤੀ ਹੈ। ■

ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
ਧਮਤਾਨ ਸਾਹਿਬ (ਹਰਿਆਣਾ)